੧ਓ ਸਤਿਗੁਰਪ੍ਰਸਾਦਿ ।

ਪੰਜਾਬੀ ਅਖੌਤਾਂ

## ਉੱਚੀ ਦੁਕਾਨ ਫਿੱਕੀ ਪਕਵਾਨ ।੧।

ਜਾਂ ਕੋਈ ਮਨੁੱਖ ਜਾਂ ਕਾਰਖਾਨਾ ਕਿਸੇ ਕਾਰਣ ਕਰਕੇ ਵੱਡਾ ਪ੍ਰਸਿੱਧ ਹੋ ਗਿਆ ਹੋਵੇ, ਅਰ ਸਚ ਮੁਚ ਚੰਗਾ ਨਾ ਹੋਵੇ ਤਾਂ ਲੋਕੀ ਇਹ ਅਖਾਉਤ ਪਾਂਦੀ ਹੈ ।੧॥

## ਉੱਚਾ ਲੰਮਾ ਗਭਰੂ ਪੱਲੇ ਠੀਕਰੀਆਂ

ਦੇਖਣ ਨੂੰ ਉੱਚਾ ਲੰਮਾ ਸੋਹਣਾ ਸਜਾਦਾ ਹੋਵੇ, ਅਰ ਵਿੱਚ ਗੁਣ ਕੁਝ ਭੀ ਨਾ ਹੋਵੇ, ਤਾਂ ਇਉਂ ਆਖੀਦਾ ਹੈ ।੨॥

ਉਹ ਕੇਹੜੀ ਗਲੀ ਜਿੱਥੇ ਭਾਗੋ
ਨਹੀਂ ਖਲੀਆਂ ।੩॥

ਜੋ ਮਨੁੱਖ ਹਰ ਇੱਕ ਨਾਲ ਮਿਲਕੇ ਉਸਦਾ ਬਣ
ਕੇ ਆਪਣਾ ਕੰਮ ਕੱਢਨ ਦੀ ਹੀ ਕਰੇ, ਉਸਨੂੰ ਤ
ਕੇ ਸਿਆਣੇ ਆਦਮੀ ਇਹ ਅਖੌਤ ਆਖਦੇ ਹਨ
(ਭਾਗੋ ਇੱਕ ਭਉਂਦੂ ਤੀਮੀ ਹੋਂਦੀ ਹੈ) ।੩॥

ਉਹ ਵਿ ਸਿਆਣੀ ਜੇਹੜੀ ਖਸਮੇਂ
ਭਾਣੀ ।੪॥

ਮੂਰਖ ਕੁੱਚਜਾ ਅਰ ਨਿਕੰਮਾ ਆਦਮੀ ਜਾਂ ਖੁਸ਼ਾ-
ਮਦ ਦਰਾਮਦ ਕਰਕੇ ਮਾਲਕ ਦੇ ਮਨ ਭਾ ਜਾਵੇ
ਅਰ ਸਿਆਂਣੇ ਪੜ੍ਹੇ ਲਿਖੇ ਸੁਘੜ੍ਹ ਵੇਂਦੇ ਬੈਠੇ ਰਹ
ਜਾਂਣ, ਉਸ ਵੇਲੇ ਲੋਕ ਆਖਦੇ ਹਨ ।੪॥

ਲੀ ਸਿਰ ਪਾਈਆ ਤਾਂ ਸਟਾਂ ਤੋਂ

ਕੀੜਰ ਆਈਆ। ੫ ॥

ਜਾਦ ਮਰਦ ਆਦਮੀ ਕਿਸੇ ਕੰਮ ਨੂੰ ਹੱਥ ਪਾ ਬੈਠਦਾ ਹੈ, ਅਰ ਜਿਸ ਵਿੱਚ ਵਡੇ ੨ ਔਖ ਆਣ ਬੈਨਦੇ ਹਨ, ਅਰ ਲੋਕੀ ਕੁਰਾਂਉਦੀ ਹੈ, ਉਸ ਵੇਲੇ ਇਉਂ ਆਖਦਾ ਹੈ-

ਊੱਠ ਚਾਲ੍ਹੀ ਬੋਤਾ ਪੰਤਾਲ੍ਹੀ। ੬ ॥

ਜਾਂ ਕੋਈ ਮਨੁੱਖ ਆਪ ਤਾਂ ਲੋਕਾਂ ਨਾਲ ਭੈੜਾ ਵਰਤਦਾ ਰਿਹਾ ਹੋਵੇ ਅਰ ਮੁੜ ਓਹਦੇ ਸਿੱਖਕਾਂ ਉਲਾਦ ਉਸ ਕੋਲੋਂ ਭੀ ਸਭਿਆਰ ਵਧ ਵਰਤਨ ਲੱਗਨ ਉਸ ਵੇਲੇ ਲੋਕੀ ਇਹ ਆਖੇਗੀ। ਪ॥

ਊੱਠ ਖਾਲੀ ਭੀ ਅੜਾਵੇ ਅਰ ਭ-
ਰਿਆ ਭੀ ਅੜਾਵੇ। ੭ ॥

ਜਾਂ ਕੋਈ ਮਨੁੱਖ ਗਰੀਬੀ ਵਾਂਙੂ ਚੰਗਾ ਭਲਾ ਖਾਂਦਾ ਪੀਂਦਾ ਭੀ ਪਿਆ ਕਲਪੇ ਉਸ ਵੇਲੇ ਲੋਕ ਆੱਖਣ ਲਗਦੇ ਹਨ। ੭ ॥

## ਉਹੀਓ ਮਿੱਠਾ ਜੋ ਭੁਲਾ ਨਹੀਂ ਡਿੱਠਾ

ਜਦ ਤਕ ਕਿਸੇ ਨਾਲ ਵਾਹ ਨਾ ਪਵੇ ਅਰ ਤਾਂ ਤਾਈਂ
ਚੰਗਾ ਪਿਆ ਮਲੂਮ ਹੋਵੇ ਅਰ ਮੁੜ ਵਾਹ ਪਿ
ਆਂ ਭੈੜਾ ਜਾਣਿਆਂ ਜਾਵੇ ਉਸ ਵੇਲੇ ਇਉ ਆਖੀ
ਦਾ ਹੈ।੮॥

## ਓਹੀਓ ਰਾਗੋ ਜੋ ਮੂਲ ਖਾਂ ਗਾਂਵੇਂ।੯॥

ਜਾਂ ਇੱਕ ਅਤਿ ਮੂਰਖ ਆਦਮੀ ਕਿਸੇ ਭਾਰੀ ਕੰ
ਮ ਨੂੰ ਲੱਗ ਪਵੇ ਅਰ ਸਿਰੇ ਨਾ ਚੜ੍ਹਾ ਸੱਕੇ ਤਾਂ
ਸਿਆਨੇ ਇਹ ਅਖੌਤ ਪਾਂਦੇ ਹਨ।੯॥

## ਉਤੋਂ ਡਿੱਗੀ ਭੁੰ ਪਲੱਛੀ।੧੦॥

ਜਾਂ ਇਕੋ ਜਿਹਾਂ ਵਿਚੋਂ ਇੱਕ ਦਾ ਕੋਈ ਆਦਰ
ਨਾ ਹੋਵੇ ਨ ਕਰੇ ਅਰ ਪਾਸ ਦੂਸਰੇ ਦਾ ਚੰਗਾ ਮਾਨ
ਹੋਰ ਪਿਆ ਹੋਵੇ, ਉਸ ਵੇਲੇ ਜਿਸ ਦਾ ਆਦ

ਰ ਨਹੀਂ ਹੁੰਦਾ ਓਹ ਇਹ ਗੱਲ ਆਖਦਾ ਹੈ। ੧੦॥

## ਉਜੜੇ ਪਿੰਡ ਭੜੋਲਾ ਮਹਿਲਾ।

ਭੜੋਲਾ ਇੱਕ ਦਾਣੇ ਪਾਉਣ ਵਾਲੇ ਸਾਧਨ ਨੂੰ ਆਖਦੇ ਹਨ, ਜਾਂ ਕਿਸੇ ਮੂਰਖਾਂ ਅਨਪੜ੍ਹਿਆਂ ਦੇ ਪਿੰਡ ਵਿੱਚ ਇਕ ਜਰੀਕੁ ਪੜ੍ਹਿਆ ਹੋਇਆ ਆਕੇ ਆਕੜ੍ਹਾਂ ਪਿਆਂ ਕਰੇ, ਉਨ੍ਹੂੰ ਵੇਖਕੇ ਸਿਆਣੇ ਇਉਂ ਆਖਣ ਲਗਦੇ ਹਨ। ੧੧॥

## ਉਨਾਂ ਖਾਈਏ ਜਿਨਾਂ ਪਚੇ। ੧੨॥

ਜੋ ਆਦਮੀ ਅਪਣੀ ਹੈਅਤੋਂ ਵਧਕੇ ਕੰਮ ਕਰਨ ਲਗੇ ਅਰ ਹੋ ਨਾ ਸੱਕੇ ਉਨ੍ਹੂੰ ਸਿਆਣੇ ਇਉਂ ਆਖਣ ਲਗਦੇ ਹਨ। ੧੨॥

## ਓਹ ਮੰਗੇ ਪਿਹਾ ਉਨੀ ਚਿਹੁ ਪਥੱਰ

## ਤ੍ਰਹੈ।੧੩॥

ਜਾਂ ਇੱਕ ਆਦਮੀ ਕਿਸੇ ਕੋਲੋਂ ਕੁਝ ਪੁੱਛੇ ਅਰ ਓਹ੍ਹ ਕੁ-
ਝ ਹੋਰ ਹੀ ਗੱਲਾਂ ਖਿਆ ਕਰੇ ਤਾਂ ਲੋਕੀ ਇਉ ਆਖ
ਲਗਦੀ ਹੈਂ।੧੩॥

## ਊਠ ਨ ਸੱਕਾਂ ਮੇਰੇ ਟਿੱਡ ਘੁਖਰੋ।੧੪

ਜਾਂ ਇੱਕ ਆਦਮੀ ਜੋ ਕੁਝ ਨ ਕਰ ਸੱਕੇ ਅਰ ਭਾਈ
ਵਾਲਾਂ ਨੂੰ ਆਖੇ ਭਾਈ ਮੈਨੂੰ ਦੂਨਾ ਹਿੱਸਾ ਦਿਓ, ਓਨੂੰ
ਇਉਂ ਆਖਿਆ ਜਾਂਦਾ ਹੈ।੧੪॥

## ਉੱਠ ਨ ਸੱਕਾਂ ਫਿਟ ਗੋਡਿਆਂ ਦਾ।੧

ਜੋ ਆਦਮੀ ਕੁੱਝ ਕਰ ਨ ਸੱਕੇ ਅਰ ਦੂਜਿਆਂ ਪੁਰ
ਪਿਆ ਦੋਸ ਧਰੇ ਤਿਸ ਨੂੰ ਲੋਕ ਇਉ ਆਖਦੇ ਹਨ

## ਅਕਲ ਵੱਡੀ ਕਿ ਭੈਂਸ-੧੬॥

ਕੋਈ ਉਮਰੋਂ ਵੱਡਾ ਅਰ ਮੂਰਖ ਹੋਵੇ, ਕੰਮ ਨ ਸ-
ਕਰ ਸੱਕੇ ਅਰ ਨਿੱਕਾ ਅਕਲ ਵਾਲਾ ਕੰਮ ਚਾ

ਆਰੇ ਉਸ ਵੇਲੇ ਲੋਕੀ ਇਉਂ ਆਖਦੀ ਹੈ। ੧੬॥ 

ਅਕਲਾਂ ਬਾਝੋਂ ਖੂਹ ਖਾਲੀ। ੧੭ ॥

ਜਾਂ ਕਿਸੇ ਮਨੁੱਖ ਤੇ ਕੁਝ ਨ ਬਨ ਸਰ ਆਵੇ ਅਰ ਸਮ-
ਝਾਇਆਂ ਭੀ ਕਾਜ ਨ ਸੁਝੇ ਉਸ ਵੇਲੇ ਸਮਝਾਨ ਵਾ-
ਲਾ ਇਉਂ ਆਖਦਾ ਹੈ। ੧੭॥

ਅਕਲ ਦਾ ਦੀਵਾ ਕਿਚਰ ਕੁ ਬਲੂ
ਬਿਰਹੁ ਹਨੇਰੀ ਝੁੱਲੀ। ੧੮॥

ਜਾਂ ਕਿਸੇ ਨੂੰ ਬੁਰੀ ਭੈੜੀ ਬਾਣ ਪੈ ਗਈ ਹੋਵੇ ਅਰ
ਸਮਝਾਂਯਾਂ ਸਮਝੈ ਨਹੀਂ ਉਦੋਂ ਆਖੀਦਾ ਹੈ। ੧੮॥

ਅੱਗ ਦਾ ਸੜਿਆ ਟਟਹਿਣਿਓਂ ਡਰੇ

ਜਾਂ ਕੋਈ ਆਦਮੀ ਔਖੇ ਕੰਮ ਭਰਦਾ ਦੁਹਾਰ ਪੈਂ-
ਦਾ ਹੈ ਤਾਂ ਲੂਹਿਰਿਆਂ ਜੋਇਆਂ ਦਾ ਡਰਿਆ ਭੁਲੇਮ-
ਨਸਾਤੋਂ ਭੀ ਪਰੇ ਨੱਸਦਾ ਹੈ ਉਦੋਂ ਇਹ ਗੱਲ ਲੋਕੀ

ਆਖਦੇ ਲਗਦੇ ਹਨ। ੧੯॥

## ਅੱਗ ਨੂੰ ਆਈ ਘਰ ਵਾਲੀ ਬਨ ਬੈਠੀ

੨੦

ਇਹ ਉਸ ਵੇਲੇ ਬੋਲਦੇ ਹਨ ਜਾਂ ਮਾਲਕ ਕਿਸੇ ਨੂੰ ਨੌਕਰ ਰੱਖ ਕੇ ਉਨ੍ਹਾਂ ਨੂੰ ਕੁਝ ਕੰਮ ਸੌਂਪੇ ਅਰ ਓਹ ਮਾ-ਲਕ ਦੀ ਕੁਝ ਪਰਵਾਹ ਨਾ ਕਰਕੇ ਆਪ ਹੁਦਰਿਆਂ ਪਿਆ ਕਰੇ। ੨੦

## ਅੱਖੀਂ ਦਿੱਸੇ ਨਾ ਨਾਉਂ ਨੈਣ ਸੁਖਾਂ ਰੀ

ਜਾਂ ਇਕ ਮੂਰਖ ਆਦਮੀ ਜਾਂ ਨਿਰਧਨ ਕਿਸੇ ਪੰ-ਡਿਤ ਜਾਂ ਧਨਪਾਤ੍ਰ ਦੇ ਕੰਮ ਵਿੱਚ ਹੱਥ ਪਾਯਾ ਚਾਹੇ ਤਾਂ ਉਸ ਵੇਲੇ ਲੋਕ ਇਉਂ ਆਖਦੇ ਹਨ। ੨੧॥

## ਅੱਖ ਟੱਡੀ ਰਹਿ ਗਈ ਕਾਂ ਕਜਲ ਲੈ ਗਿਆ। ੨੨॥

ਜਾਂ ਕੋਈ ਆਦਮੀ ਕਿਸੇ ਵਸਤ ਦੀ ਪੱਕੀ ਰਉਮੇਦ

ਵਿੱਚ ਬੈਠਾ ਦਾ ਹੋਵੇ ਅਰ ਓਹ ਵਸਤੂ ਕੋਈ ਛਿਫੋਰੋਂ ਉ
ਡਾਲ ਜਾਵੇ ਓਸ ਵੇਲੇ ਆਖੀਦਾ ਹੈ।੨੨॥

## ਅੱਗੋਂ ਵੱਟਾਂ ਜੇਉੜੀ ਪਿਛੋਂ ਕੁੱਤਾ ਖਾ।੨੩

ਜਾਂ ਕਿਸੇ ਨੂੰ ਕਮਾਣ ਦਾ ਵੱਲ ਤਾਂ ਆਂਉਂਦਾ ਹੈ ਪਰ ਸੰਭਾਲਨ ਦਾ ਵੱਲ ਨਹੀਂ ਆਉਂਦਾ ਲੋਕੀ ਖਾ ਜਾਂਦੇ ਹਨ ਉਸਨੂੰ ਵੇਖਕੇ ਸਿਆਣੇ ਲੋਕ ਆਖਦੇ ਹਨ।

## ਅੱਗਾ ਸ਼ੇਰ ਦਾ ਪਿੱਛਾ ਗਿੱਦੜ ਦਾ।੨੪

ਜੋ ਮਨੁੱਖ ਹਰ ਕੰਮ ਲਈ ਪਹਿਲਾਂ ਬੜਾ ਸ਼ੌਕ ਵਿਖਾਲੇ ਅਰ ਪਿੱਛੋਂ ਨਿੱਘਰ ਜਾਏ ਜਾਂ ਪਹਿਲਾ ਤਾਂ ਬੜਾ ਘੁਰਕ ਰੱਖੇ ਅਰ ਪਿਛੋਂ ਦਬਾਇਆਂ ਦਬ ਜਾਵੇ ਉਸਨੂੰ ਵੇਖਕੇ ਲੋਕੀ ਆਖਦੀ ਹੈ।੨੪॥

## ਅੱਗੋਂ ਅਰੌਣ ਗੋਲੇ ਗਲੈਂਟਾ।੨੫

ਜਾਂ ਦੋ ਮਨੁਖ ਹੌਲੀ ੨ ਗੱਲਾਂ ਕਰਦਿਆਂ ਕਿਸੇ ਗ-ਲੋਂ ਖੁਣਸ ਪੈਣ ਅਤੇ ਦਪਰੀ ੨ ਕਿਤੇ ਸਿਰ ਤੋੜੂ ਜਾ-ਪੁੱਜਣ ਤੇ ਲੜਾਈ ਹੋਣ ਲੱਗ ਜਾਏ ਤਦ ਇਉਂ ਆ-ਖੀਦਾ ਹੈ।੨੫॥

## ਅੱਤ ਸਿਆਣਪ ਨਾਣਕਾ ਜਮ ਦੇ ਭਉ ਬਿਆਪੇ।੨੬॥

ਜਾਂ ਕੋਈ ਮਨੁਖ ਵਡੀਆਂ ਸਿਆਣਪਾਂ ਵਿੱਚ ਰ-ਹਿਕੇ, ਕਿਸੇ ਪਰ ਵਸਾਹ ਨਹੀਂ ਕਰਦਾ ਅਰ ਹੋਰ ਭੀ ਓ-ਹਨੂੰ ਬੁਰਾ ਜਾਣਕੇ ਉਸ ਦਾ ਭਲਾ ਨਹੀਂ ਹੋਣ ਦੇਂਦੇ ਤੇ ਦੁਖੀ ਹੋ ਜਾਂਦਾ ਹੈ ਉਸ ਵੇਲੇ ਸਿਆਣੇ ਲੋਕ ਇਹ ਅ-ਖਾਣ ਪਾਉਂਦੇ ਹਨ।੨੬॥

## ਅੱਧੀ ਛੱਡ ਸਾਰੀ ਨੂੰ ਧਾਏ ਬਹੁਤ ਨਹੀਂ ਸਮੂਲੇਂ ਜਾਏ।੨੭॥

ਜਾਂ ਕਿਸੇ ਪਾਸ ਥੋੜਾ ਨਿਰਬਾਹ ਮਾਤ੍ਰ ਧਨ ਹੈ ਅਰ ਉਹਨੂੰ ਚੰਗੀ ਤਰ੍ਹਾਂ ਸੰਭਾਲ ਨਹੀਂ ਸਕਦਾ ਅਰ ਬਹੁ-ਤੇਏਂ ਪਿੱਛੇ ਪੈਂਦਾ ਹੈ ਬਹੁਤਾ ਨ ਮਿਲੇ ਅਤੇ ਥੋੜ੍ਹਿਓਂ ਭੀ ਜਾਂਦਾ ਰਵੇ ਤਾਂ ਇਹ ਗੱਲ ਆਖੀਦੀ ਹੈ॥ ੨੭॥

## ਅਨਹਿਲੇ ਹਿਲਾਈਏ ਨਾ ਹਿਲੇਦ ਭਾਗ੍ਯ ਆਈਏ ਨਾ॥ ੨੮॥

ਜਾਂ ਆਪਣੇ ਪਾਸ ਇੱਕ ਪੁਰਾਣਾ ਗੁਣੀ ਨੌਕਰ ਜਾਂ ਹੋਰ ਕੋਈ ਮਿਤ੍ਰ ਹਿਲਿਆ ਮਿਲਿਆ ਹੈ ਅਰ ਦੂਸਰਾ ਹੋਰ ਕੋਈ ਜੋ ਆ ਮਿਲਿਆ ਹੈ ਓਹਨੂੰ ਰੱਖ ਕੇ ਪੁਰਾਣੇ ਦੀ ਬੇਇੱਜ਼ਤੀ ਕਰੀਏ ਤਾਂ ਪੁਰਾਣੇ ਦਾ ਮਨ ਖੱਟਾ ਹੋਣ ਤੇ ਦੂਰ ਜਾਂਦਾ ਹੈ ਅਰ ਨਵੇਂ ਦਾ ਮਨ ਮਿਲਦਾ ਨਹੀਂ ਤਾਂ ਸਿਆਣੇ ਇਹ ਗੱਲ ਆਖਦੇ ਹਨ॥ ੨੮॥

## ਅਗਾ ਦੌੜ ਅਰ ਪਿੱਛਾ ਚੌੜ॥ ੨੯॥

ਜਾਂ ਇੱਕ ਵਿਦਿਆਰਥੀ ਅਗੇ ਅਗੇ ਪੜ੍ਹਦਾ ਹੀ ਚਲਿਆ ਜਾਵੇ ਅਰ ਪਿੱਛਾ ਕੁਛ ਨਾ ਸੋਧੇ ਸਗੋਂ ਭੁਲਦਾ ਜਾਵੇ ਉਸ ਵੇਲੇ ਆਖੀਦਾ ਹੈ ੨੯॥

## ਅੱਗੇ ਅੱਗੇ ਜਾਤੇ ਕਰਮਾ ਦਾ ਖਾਟਿ-ਆਂ ਖਾ॥ ੩੦॥

ਜਾਂ ਇੱਕ ਆਦਮੀ ਮੇਹਨਤ ਕਰਦਾ ਹੈ ਅਰੁ ਅਪਣੀ ਵਲੋਂ ਕੁਝ ਮਹੀ ਨਗੀ ਨਹੀਂ ਛੱਡਦਾ ਅਰ ਫਲ ਉਸ ਕੀ ਮਦਾ ਓਹਨੂੰ ਚੰਗਾ ਨਹੀਂ ਮਿਲਦਾ ਉਸ ਘੜੀ ਲੋਕੀ ਆੱਖਣ ਲਗਦੀ ਹੈ॥ ੩੦॥

## ਅੰਗਾਨ ਆਇਆ ਭਾਵੇ ਨ ਖੁਛ ਨ ਬਹੇ ਨਿਲੱਜਾ॥ ੩੧॥

ਜਾਂ ਇੱਕ ਆਦਮੀ ਜਿਸ ਨੂੰ ਓਹ ਦੇਖਿਆ ਭੀ ਨਹੀਂ ਆਂਵਦਾ ਓਹ ਉਸ ਕੋਲੋਂ ਕੁਝ ਲਾਭ ਲੱਭਣਾ ਚਾਹੇ ਤਾਂ

ਲੋਕ ਇਉਂ ਆਖਦੇ ਹਨ। ੩੧॥ 

## ਅੰਨ੍ਹਾਂ ਕੁੱਤਾ ਵਾਉ ਨੂੰ ਭੌਂਕੇ। ੩੨॥

ਜਾਂ ਕੋਈ ਮਨੁਖ ਘਰ ਬੈਠਿਆਂ ਨੂੰ ਆਪਣੇ ਬਾਬੂ-ਰਾਣੂ ਲਾ ਪਿਆ ਆਖੇ ਅਰ ਜਿਨੂੰ ਆਖਦਾ ਹੈ ਉਨੂੰ ਖਬਰ ਨ ਹੋਵੇ ਤਾਂ ਉਸ ਵੇਲੇ ਲੋਕ ਇਹ ਅਖਾਨ ਪਾਉਂਦੇ ਹਨ। ੩੨॥

## ਅੰਨ੍ਹੇ ਨੂੰ ਮਾਉਂ ਮਸੀਤੀ ਸੁੱਟੇ। ੩੩

ਜਾਂ ਇੱਕ ਆਦਮੀ ਅਜੇਹੀ ਥਾਂ ਬਹਾਲ ਛਡੀਏ ਜਿਥੇ ਓਹਦੀ ਕੋਈ ਵਾਤ ਨਾ ਪੁੱਛੇ ਤਾਂ ਉਥੇ ਏਹ ਗੱਲ ਆਖੀ ਜਾਂਦੀ ਹੈ। ੩੩॥

## ਅੰਨ੍ਹਾਂ ਰਿਆ ਕੁੜਮਾਈ ਅਪਣੀ ਕਰਕੇ ਪਰਾਈ। ੩੪॥

ਜਾਂ ਆਪ ਲੋੜ੍ਹਮੰਦ ਦੂਜਰੇ ਦੀ ਓਹੀਓ ਲੋੜ੍ਹ
ਪੂਰੀ ਕਰਨ ਲਈ ਗੱਪ ਮਾਰਦਾ ਹੈ ਤਾਂ ਲੋਕ-
ਉਸ ਉੱਤੇ ਨਹੀਂ ਵਿਸਾਹੁੰਦੇ ਅਰ ਏਉਂ ਆਖਦੇ ਹਨ।

**ਐਂਗੀ ਨੈਣ ਵੈਲ਼ੂ ਦਾ ਨਹੇਰਣਾ। ੩੪॥**

ਜਾਂ ਇੱਕ ਮਨੁਖ ਤੋਂ ਪੁਛੀਏ ਕੁਝ ਅਰ ਦੱਸੇ ਕੁਝ
ਹੋਰ ਤਾਂ ਜਿਆਣੇ ਆਦਮੀ ਇਹ ਅਖੌਤ ਪਾਂਦੇ ਹਨ।
੩੫

**ਅੱਕਾਂ ਤੋਂ ਅੰਬ ਨਹੀਂ ਲਹਿੰਦੇ। ੩੬।**

ਜਾਂ ਇੱਕ ਨਿਕੰਮੇਂ ਮਨੁਖ ਤੋਂ ਕੋਈ ਵੱਡੀ ਉਮੈਦ
ਰੱਖ ਬੈਠੇ ਅਰ ਓਹ ਪੂਰੀ ਨਾ ਹੋਵੇ ਉਸ ਵੇਲੇ ਇਉ
ਆਖੀਦਾ ਹੈ। ੩੬॥

**ਅਣ ਜਾਣੇ ਵਿਦਜਾ ਪ੍ਰਾਣਾਂ ਦਾ ਖੌ**

ਜਾਂ ਕੋਈ ਕਿਸੇ ਮੂਰਖ ਦੇ ਆਖੇ ਮੂਜਬ ਕੋਈ ਕੰਮ

ਸ਼ੁਰੂ ਕਰ ਬੈਠੇ ਅਰ ਓਹ ਕੰਮ ਬਿਗੜ ਜਾਵੇ ਉਸ 
ਵੇਲੇ ਈਉਂ ਆਖੀਦਾ ਹੈ। ੩੭॥

## ਅੰਨ੍ਹੇ ਚੂਹਾ ਥੋਥੇ ਧਾਂਈਂ। ੩੮॥

ਜਾਂ ਕੋਈ ਮੂਰਖ ਆਦਮੀ ਕਿਸੇ ਕੰਮ ਨੂੰ ਈਵੇਂ ਰੋਰੇ ਸਮਝੇ ਬਿਨਾਂ ਕਰਦਾ ਜਾਵੇ ਅਤੇ ਫਲ ਕੁਝ ਨਾ ਮਿਲੇ ਤਾਂ ਸਿਆਣੇ ਇਉਂ ਆਖਦੇ ਹਨ। ੩੮॥

## ਅੰਨ੍ਹੇ ਰਾਜਾ ਬੇਦਦ ਨਗਰੀ। ੩੯

ਜਿਸ ਥਾਂ ਦੇ ਮਾਲਕ ਨੂੰ ਭਲੇ ਬੁਰੇ ਦੀ ਵਿਚਾਰ ਨ ਹੋਵੇ ਅਤੇ ਕਿਸੇ ਦਾ ਚੰਗੀ ਤਰ੍ਹਾਂ ਨਯਾਂ ਨਾ ਹੋ· ਵੇ ਤਾਂ ਲੋਕ ਏਹ ਅਖੌਤ ਪਾਂਦੇ ਹਨ। ੩੯॥

## ਅੰਨ੍ਹੀ ਕੁੱਕੜੀ ਖਸਰ ਦਾ ਚੋਗਾ। ੪੦

ਇੱਕ ਤ[illegible]ਖ ਅਨਪੜ੍ਹ ਮੂਰਖ ਹੀ ਸਾ ਮੁੜ

ਓਸਨੂੰ ਫੁੱਤਾ ਔਖਾ ਕੀਮ ਦਿੱਤਾ ਜਾਵੇ ਜੋ ਉਸਕੋ-
ਲੋ ਕਦੀ ਨਹੀਂ ਹੋਣਾ ਉਸ ਵੇਲੇ ਆਖੀਦਾ ਹੈ।

## ਅੱਧ ਪਾਉ ਆਟਾ ਚੁਬਾਰੇ ਰਸੋਈ।
## ੪੧

ਜਿਸ ਮਨੁਖ ਦੀ ਸਮਰਥਾ ਘੱਟ ਹੈ ਅਰ ਅਡੰ-
ਬਰ ਬਹੁਤਾ ਕਰਨਾ ਚਾਹੁੰਦਾ ਹੈ ਜਾਂ ਕਰ ਬੈਠਦਾ
ਹੈ ਤਾਂ ਸਿਆਣੇ ਇਉਂ ਆਖਣ ਲੱਗਦੇ ਹਨ। ਕਿ

## ਅੰਤ ਭਲੇ ਦਾ ਭਲਾ। ੪੨॥

ਜਾਂ ਇੱਕ ਮਨੁਖ ਕਿਸੇ ਨਾਲ ਭਲਿਆਈ ਕਰ-
ਦਾ ਜਾਵੇ ਅਰ ਦੂਜਾ ਬੁਰਾ ਪਿਆ ਕਰੇ ਅਰ ਓਹ-
ਉਸ ਜੋ ਖੈਠੇ ਤਾਂ ਭਲੇ ਆਦਮੀ ਓਹਨੂੰ ਇਹ ਅੱਖੀ-
ਤ ਸਿਖਾਂਦੇ ਹਨ।

## ਅੰਨ ਪਾਣੀ ਖਾਈਂ ਅਰ ਨੱਕ ਦੀ

ਸੋਧੇ ਜਾਈਂ। ੪੩ ॥

ਇਹ ਗਲੋ ਆਦਮੀ ਪੁੱਤਾਂ ਨੂੰ ਸਿਖਾਂਦੇ ਹਨ ਭਈ ਜਿੰ
ਨੇ ਨਾਲ ਸਰੀਰ ਦਾ ਨਿਰਬਾਹ ਹੁਰੇ ਉੱਨਾ ਖਰਚ ਕਰੇ
ਅਰ ਐਸਾਂ ਵਿਚ ਨ ਪਵੇ ਕੋਈ ਘਾਟਾ ਨਹੀਂ। ੪੩ ॥

ਅੱਧੀ ਦੀ ਬੁੱਢੀ ਟਕਾ ਸਿਰ ਮੁ-
ਨਾਈ। ੪੪ ॥

ਜਾਂ ਇਕੁ ਥੋੜ੍ਹੇ ਜਿਹੇ ਮੁੱਲ ਦੀ ਵਸਤੁ ਵਿਗਾੜੇ ਅਰੁ
ਓਹਦੀ ਮੁਰੰਮਤ ਲਈ ਕੋਈ ਜਣਾਂ ਮੁਲ ਤੋਂ ਵੱਧ -
ਮੰਗੇ ਉਸ ਵੇਲੇ ਇਹ ਅਖੌਤ ਬੋਲੀਦੀ ਹੈ। ੪੪ ॥

॥ ਅੱਸੂ ਭਾਲੇ ਮੇਘਲਾ ਭੁੱਲੀ ਫਿਰੇ
ਰੀਵਾਰਾ। ੪੫ ॥

ਜਾਂ ਇਕ ਆਦਮੀ ਕਿਸੇ ਨੌਕਰੀ ਜਾਂ ਹੋਰ ਤਵ੍ਹਾਂ ਦੇ ਬਈ
ਤਤਬੀਰਾਂ ਕਰੇ ਤੇ ਓਹ ਕੰਮ ਹੋ ਚੁੱਕਾ ਹੋਵੇ ਉਸ ਵੇਲੇ

 ਇਹ ਅਖੌਤ ਆਖੀਦੀ ਹੈ। ੪੪॥

## ਅੰਬਾਂ ਦੀ ਭੁਖ ਅੰਬਾਕੜੀਆਂ ਤੋਂ ਨਹੀਂ ਲੈਂਦੀ। ੪੫॥

ਜਾਂ ਇੱਕ ਕੰਮ ਜੋ ਕਿ ਜੇ ਚੰਗੇ ਸਿਆਣੇ ਤੋਂ ਸੁਧਰਣ ਵਾਲਾ ਹੈ ਓਹਨੂੰ ਇਕ ਅਣਜਾਣ ਕਰਨ ਲੱਗ ਪਵੇ ਅਰ ਉਸ ਕੋਲੋਂ ਓਹ ਚੰਗਾ ਨ ਬਣ ਪਵੇ ਉਸ ਵੇਲੇ ਸਿਆਣੇ ਲੋਕ ਇਉਂ ਆਖਣ ਲੱਗਦੇ ਹਨ। ੪੬॥

## ਆਪ ਨਾਂ ਜਾਂਦੀ ਸਾਹੁਰੇ ਲੋਕਾਂ-ਮਤੀਂ ਦੇ। ੪੭॥

ਜਿਸ ਗੱਲ ਨੂੰ ਆਪਣਾ ਜਾਣੇਂ ਨਾ ਕਰੇ ਜਾਂ ਅਣਦੇ-ਖੀ ਬਾਂ ਦੇ ਪੰਧੇ ਪਿਆ ਦੱਸੇ ਤਾਂ ਸਿਆਣੇ ਲੋਕ ਓਹਨੂੰ ਇਉਂ ਆਖਣ ਲਗਦੇ ਹਨ। ੪੭॥

## ਆਪੇ ਹੀ ਮਰ ਜਾਣਗੇ ਜੋ ਜੇਠ

## ਪੈਨ ਗੋਰਾਹਾ। ੪੮ ॥

ਜਾਂ ਕੋਈ ਆਪਣੇ ਬੂਤੇ ਕੋਲੋਂ ਵੱਡੇ ੨ ਕੰਮ ਕਰਨ ਲੱਗ ਪਵੇ ਅਰ ਕਿਸੇ ਦਾ ਹਟਕਿਆ ਨ ਰਵੇ ਉਸ ਵੇਲੇ ਸਿਆਣੇ ਲੋਕ ਇਹ ਅਖੌਤ ਆਖਣ ਲੱਗਦੇ ਹਨ। ੪੮ ॥

## ਆਪਣੇ ਮੂਹੋਂ ਮੀਆਂ ਮਿੱਠੂ। ੪੯

ਜਾਂ ਕੋਈ ਆਦਮੀ ਆਪ ਆਪਣੀ ਵਡਿਆਈ ਪਆ ਕਰੇ ਅਰ ਲੋਕ ਉਨ੍ਹੂੰ ਕੁਝ ਨ ਜਾਣਨ ਤਾਂ ਲੋਕੀ ਆਖਣ ਲੱਗਦੇ ਹਨ। ੪੯ ॥

## ਆਪੁਣੀ ਕਰਣੀ ਆਪੂੰ ਭਰਣੀ। ੫੦

ਜਾਂ ਕੋਈ ਮਨੁਖ ਖੋਟਾ ਕੰਮ ਕਰ ਬੈਠੇ ਅਰ ਉਸਦਾ ਫਲ ਭੀ ਉਨ੍ਹੂੰ ਖੋਟਾ ਹੀ ਮਿਲੇ ਅਤੇ ਲੋਕ ਉਨ੍ਹੂੰ ਪੁੱਛਣ ਤਾਂ ਓਹ ਈਉਂ ਆਖਦਾ ਹੈ। ੫੦ ॥

## ਆਪੁ ਮੋਏ ਜਗ ਪਰਲੋ॥ ੫੧॥

ਜਾਂ ਕਿਸੇ ਮਨੁਖ ਨੂੰ ਕੋਈ ਭਾਰੀ ਕਸ਼ਟ ਬਣਿਆ ਹੋਇਆ
ਅਰ ਉਨੂੰ ਕੋਈ ਦੂਸਰੇ ਦੇ ਦੁਖ ਦੀ ਗੱਲ ਸੁਣਾਵੇ ਤਾਂ
ਉਸ ਵੇਲੇ ਓਹ ਈਉਂ ਆਖਦਾ ਹੈ॥ ੫੧॥

## ਆਪ ਕੁਚੱਜੀ ਵੇਹੜੇ ਨੂੰ ਦੋਸ॥ ੫੨॥

ਜਾਂ ਕਿਸੇ ਮਨੁੱਖ ਦਾ ਆਪਣਾ ਵਰਤਾਉ ਚੰਗਾ ਨਹੀਂ
ਅਰ ਦੂਸਰੀਆਂ ਨੂੰ ਬੁਰਾ ਭਲਾ ਪਿਆ ਆਖਦਾ ਹੈ ਤਾਂ
ਉਸ ਵੇਲੇ ਬੁਧਿਵਾਨ ਈਉਂ ਆਖਦੇ ਹਨ॥ ੫੨॥

## ਆਬ ਆਬ ਕਰ ਮੋਈਓਂ ਬੱਚਾ- ਫਾਰਸੀਆਂ ਘਰ ਗਾਲੇ॥ ੫੩॥

ਜਾਂ ਕੋਈ ਮਨੁਖ ਆਪਣੀ ਬੋਲੀ ਜਾਂ ਆਪਣਾ ਰਿਵ
ਜ ਛੱਡ ਕੇ ਆਪਣਿਆਂ ਸਰਬੰਧੀਆਂ ਜਾਂ ਟੱਬਰ ਟੀ-

ਰ ਵਿੱਚ ਬੈਠਾ ਭੀ ਨਵੀਂ ਬੋਲੀ (ਜਿਨੂੰ ਕੋਈ ਨਹੀਂ ਸਮ ਝਦਾ) ਜਾਂ ਨਵਾਂ ਰਿਵਾਜ (ਜਿਨੂੰ ਕੋਈ ਨਹੀਂ ਮੰਨਦਾ) ਪਿਆ ਬੋਲੇ ਜਾਂ ਵਰਤੇ ਤਾਂ ਉਸਨੂੰ ਲੋਕੀ ਇਉਂ ਸੁਣਾ- ਉਂਦੇ ਹਨ॥ ੫੩॥

## ਆਪ ਤਾਂ ਗਾਲਿਓਂ ਬਾਮਣਾਂ - ਜਜਮਾਨ ਭੀ ਨਾਲੇ॥ ੫੪॥

ਜਾਂ ਇਕ ਆਦਮੀ ਆਪ ਕੁਝ ਭੁਲ ਕਰ ਬੈਠੇ ਅਰ ਦੂਜਿਆਂ ਨੂੰ ਭੀ ਅਪਣੀ ਮੱਤੇ ਪਿਆ ਲਾਵੇ ਤਾਂ ਉਨ੍ਹੂੰ ਸਿਆਣੇ ਇਹ ਅਖੌਤ ਪਾਂਦੇ ਹਨ॥ ੫੪॥

## ਆਤਮਾ ਰੱਜੇ ਤਾਂ ਪਰਮਾਤਮਾ ਰੱਜੇ ॥੫੫॥

ਜਾਂ ਇੱਕ ਆਦਮੀ ਨੂੰ ਆਪਣੇ ਢਿੱਡ ਦਾ ਹੀ ਫਿਕਰ ਪਿ ਆ ਹੋਇਆ ਹੋਵੇ ਅਤੇ ਉਨੂੰ ਹੋਰ ਦ ਕੋਈ ਦ ਕੀ ਅਪਣੇ ਦੱਸੀਏ ਤਾਂ ਓਹ ਇਹ ਆਖਣ ਲਗਦਾ ਹੈ॥ ੫੫॥

## ਅੱਬਲ ਖੇਸ਼ਾਂ ਬਾਦ ਦਰਵੇਸ਼ਾਂ।

੫੬

ਜਾਂ ਇਕ ਆਦਮੀ ਬਹੁਤਾ ਕਮਾ ਲਿਆਵੇ ਅਰ ਉਸ ਕੋਲੋਂ ਸਰਬੰਧੀ ਅੰਤੋਂ ਛੁੱਟ ਹੋਰ ਸਬੇ ਮੰਗਣ ਲੱਗਨ ਤਾਂ ਓਹ ਇਉਂ ਆਖਦਾ ਹੈ। ੫੬॥

## ਅੰਮਾਂ ਨਾਲੋਂ ਧੀ ਸਿਆਣੀ ਰਿੱਧੇ - ਪੱਕੇ ਪਾਵੇ ਪਾਣੀ। ੫੭॥

ਜਾਂ ਇੱਕ ਆਦਮੀ ਪਹਿਲਾਂ ਆਪ ਡਾਢਾ ਸਆਣਾ ਸੰ ਡਾਢਾ ਸੂਮ ਹੋਵੇ ਅਰ ਓਹਦਾ ਵਜ਼ੀਰ ਓਹ੍ਹੂੰ ਭੀ ਸਆਣ ਪਪਿਆ ਕਰੇ ਤਾਂ ਲੋਕ ਆਖਣ ਲੱਗਦੇ ਹਨ। ੫੭॥

## ਅੰਨ੍ਹਾਂ ਵੰਡੇ ਸ਼ੀਰਣੀ ਮੁੜ ਮੁੜ - ਆਪਣਿਆਂ। ੫੮॥

ਜਾਂ ਇੱਕ ਆਦਮੀ ਨਿਰਾ ਪੂਰਾ ਆਪਣਿਆਂ ਦੀ ਹੀ

ਤਰਫਦਾਰੀ ਕਰਦਾ ਰਵੇ ਅਰ ਹੋਰਣਾਂ ਚੰਗਿਆਂ ਰ 
ਨੂੰ ਕੁਝ ਨ ਜਾਣੇ ਉਨ੍ਹਾਂ ਨੂੰ ਹੀ ਸਭ ਕੁਝ ਦੇਵੇ। ਤਾਂ
ਲੋਕੀ ਆਖਦੀ ਹੈ। ੫੮॥

## ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ। ੫੯॥

ਜਾਂ ਇੱਕ ਆਦਮੀ ਆਪੇ ਭੁੱਲ ਕੇ ਕੋਈ ਕੰਮ ਕਰੇ ਅਰ ਦੁਖ ਪਾਏ ਤਾਂ ਇਹ ਅਖੌਤ ਲੋਕ ਆਖਦੇ ਹਨ।

## ਆਪਣੀ ਗਲੀ ਵਿੱਚ ਕੁੱਤਾ ਭੀ- ਸ਼ੇਰ ਹੁੰਦਾ ਹੈ। ੬੦॥

ਜਾਂ ਇੱਕ ਸੱਚਾ ਆਦਮੀ ਕਿਸੇ ਝੂਠੇ ਦੇ ਘਰ ਜਾਕੇ ਜਿ- ਥੇ ਉਹਦੇ ਕਈ ਸਹਾਇਕ ਹਨ ਝਗੜਾ ਬੀਨੇ ਅਰ ਝੂਠਾ ਹੋ ਆਵੇ ਤਾਂ ਈਉਂ ਆਖੀਦਾ ਹੈ। ੬੦॥

## ਆਦਰ ਤੇਰੀ ਚਾਦਰ ਨੂੰ ॥ਦ੧॥

ਜਾਂ ਇੱਕ ਮੂਰਖ ਧਨ ਪਾੜ ਦਾ ਵੱਡੇ ੨ ਸਆਣੇ ਪੜ੍ਹੇ ਹੋਏ ਆਦਰ ਕਰਨ ਉਸ ਵੇਲੇ ਏਹ ਆਖੀ ਦਾ ਹੈ॥ਦ੧॥

## ਅੰਨ੍ਹਿਆਂ ਅੱਗੇ ਰੋਣਾ ਦੀਦਿਆਂ ਦਾ ਖੋ

ਜਿਸਨੂੰ ਜਿਸ ਗੁਣ ਦੀ ਕਖੁ ਖਬਰ ਨਹੀਂ ਉਸ ਅੱਗੇ ਉਸ ਵਿਦਿਆ ਦਿਆਂ ਗੱਲਾਂ ਕਰੀਏ ਤਾਂ ਸਿਆਣੇ ਇਹ ਅਖੌਤ ਪਾਂਦੇ ਹਨ॥ਦ੨॥

## ਆਪਣਾ ਮਾਰੇਗਾ ਛਾਵੇਂ ਸਿੱਟੇਗਾ ॥ਦ੩॥

ਜੇ ਕੋਈ ਸੱਜਨ ਆਪਣੇ ਸਿਰਬੰਧੀ ਨੂੰ ਬੁਰਾ ਭਲਾ ਆਖਦਾ ਹੈ ਅਰ ਓਹਦੀ ਨੀਤ ਚੰਗੀ ਹੁੰਦੀ ਹੈ॥ਉਸ ਸਵਲ ਵੇਖਕੇ ਸਿਆਣੇ ਇਉਂ ਆਖਦੇ ਹਨ॥ਦ੩

## ਆਪੋ ਆਪਣਾ ਘਰ ਸਭ ਨੂੰ ਪਿਆਰਾ ਹੈ।੬੪॥

ਜਾਂ ਕੋਈ ਜਾਣ ਬੁੱਝ ਕੇ ਅਪਣੀ ਵਸਤੂ ਨੂੰ ਹੀ ਪਿਆ ਵਡਿਆਵੇ ਅਰ ਹੋਰਨਾਂ ਨੂੰ ਨਿੰਦੇ ਉਸ ਵੇਲੇ ਇਉਂ ਆਖੀਦਾ ਹੈ।

## ਆਪੇ ਹੀ ਮੈਂ ਰੱਜੀ ਕੱਜੀ ਆਪੇ ਹੀ ਮੈਂ ਪਲ੍ਰੇ ਕੱਜੀ।੬੫॥

ਜੋ ਸਖਸ਼ ਅਪਣੇ ਮੂੰਹੋਂ ਅਪਣੀ ਵਡਿਆਈ ਆਪੇ ਹੀ ਪਿਆ ਕਰੇ ਉਸ ਨੂੰ ਏਹ ਆਖੀਦਾ ਹੈ।੬੫॥

## ਇਹ ਮੂੰਹ ਅਰ ਮਸਰਾਂ ਦੀ ਦਾਲ।੬੬॥

ਜਾਂ ਕਿਸੇ ਚੰਗੇ ਆਦਮੀ ਅੱਗੇ ਬੁਰਾ ਢੋਇਆ ਦਿੱਤਾ ਜਾਵੇ ਤਾਂ ਇਸ ਤਰ੍ਹਾਂ ਆਖੀਦਾ ਹੈ।੬੬॥

## ਇੱਕ ਕਤੀਂਦੀ ਫੇੜ੍ਹਿਆ ਇੱਕ ਉਨੀਂਦੀ ਦੋਸਾ। ੬੭॥

ਜਾਂ ਕੋਈ ਕੰਮ ਬਣਵਾਨ ਲਈ ਕਿਸੇ ਨੂੰ ਸੌਂਪਿਆ ਜਾਵੇ ਅਰ ਓਹ ਵਿਗਾੜ ਦੇਵੇ ਮੁੜ ਸਵਾਰਨ ਲਈ ਦੂਜੇ ਨੂੰ ਦੇਈਏ ਅਰ ਓਹ ਭੀ ਬਿਗਾੜ ਹੀ ਦੇਵੇ ਉਸ ਵੇਲੇ ਇਉਂ ਆਖੀਦਾ ਹੈ। ੬੭॥

## ਇਕੋ ਮੱਛੀ ਸਾਰਾ ਜਲ ਗੰਦਾ ਕਰਦੀ ਹੈ। ੬੮॥

ਜਾਂ ਕਿਸੇ ਘਰ ਦੇ ਯਾਂ ਕਿਸੇ ਜਮਾਤ ਦੇ ਸਾਰੇ ਹੀ ਮਨੁੱਖ ਚੰਗੇ ਹੋਣ ਅਰ ਇੱਕ ਵਿੱਚ ਭੈੜ ਹੀ ਭੈੜ ਹੋਵੇ ਅਰ ਲੋਕ ਸਾਰੇ ਟੱਬਰ ਜਾਂ ਸਾਰੀ ਜਮਾਤ ਨੂੰ ਬੁਰਾ ਆੱਖਣ ਲੱਗ ਜਾਣ ਤਾਂ ਉਸ ਵੇਲੇ ਇਉਂ ਆਖੀਦਾ ਹੈ। ੬੮॥

## ਈਦੀ ਪਿਛੋਂ ਤੰਬਾ ਫੂਕਣਾ ਹੈ॥ ੯॥

ਕਿਸੇ ਵਸਤ ਦੀ ਜਿਸ ਵੇੱਲੇ ਲੋੜ੍ਹ ਸੀ ਉਸ ਵੇਲੇ ਜੇ ਦੇਣ ਵਾਲੇ ਨੇ ਨਾ ਦਿੱਤੀ ਅਰ ਪਿਛੋਂ ਦੇਣ ਆਏ ਤਾਂ ਸਿਆਣੇ ਇਉਂ ਆਖਦੇ ਹਨ॥ ੯॥

## ਈਦੀ ਪਿੱਛੋਂ ਟਕੂਆ॥ ੧੦॥

ਜਾਂ ਇਕ ਆਦਮੀ ਕੰਮ ਵੇਲੇ ਨਾ ਆਵੇ ਅਰ ਪਿਛੋਂ ਆਣ ਧਮਾਲ ਪਾਵੇ ਅਰ ਮੰਗਾਣ ਲੱਗੇ ਸਿਆਣੇ ਇਹ ਅੱਖੌਤ ਪਾਂਦੇ ਹਨ॥੧੦॥

## ਇੱਕ ਰੁੱਪ ਅਰ ਸੌ ਸੁੱਖ॥੧੧॥

ਜਾਂ ਇੱਕ ਆਦਮੀ ਜਿਸ ਮਾਮਲੇ ਦੀ ਓਨ੍ਹੂੰ ਖਬਰ ਪੂਰੀ ਪੂਰੀ ਨਹੀ ਜਿਸ ਦੀਆਂ ਪਈਆਂ ਗਲਾਂ ਹੁੰਦੀਆ ਹਨ ਉਨ੍ਹੂੰ ਜਾਂ ਕੋਈ ਪੁੱਛੇ ਜੀ ਤੁਸੀ ਕੁਝ ਕਿਉਂ ਨ ਬੋਲੇ ਤਾਂ

ਓਹ ਆਖਦਾ ਹੈ ਜੀ ਜਿਸਦੀ ਖਬਰ ਨਾ ਹੋਵੇ, ਉਥੇ ਇੱਕ ਚੁੱਪ ਅਰ ਸੌ ਸੁਖ ॥੭੧॥

## ਇੱਕ ਦਰ ਬੰਦ ਅਰ ਸਹੀਸ ਦਰ ਖੁੱਲ੍ਹਾ ॥੭੨॥

ਜਾਂ ਕੋਈ ਮਨੁੱਖ ਇੱਕ ਪਰੋਂ ਕੱਢਿਆ ਗਿਆ ਹੋਵੇ ਅਰ ਓਸੇ ਵੇਲੇ ਉਸਦਾ ਹੋਰ ਕੰਮ ਬਣ ਜਾਵੇ ਤਾਂ ਲੋਕ ਇੰਉਂ ਆਖਦੇ ਹਨ ॥੭੨॥

## ਸਖੀ ਨਾਲੋਂ ਸੂਮ ਭਲਾ ਜੋ ਤੁਰਤ ਦੇਵੇ ਜਵਾਬ ॥੭੩॥

ਜੋ ਆਦਮੀ ਦੇਣਹਾਰ ਆਖਕੇ ਮੁੜ ਲਾਰਿਆਂ ਲੱਪਿਆਂ ਵਿੱਚ ਦਿਨ ਪਿਆ ਟਾਲਾਵੇ ਤਾਂ ਲੋਕ ਛਿੱਥੇ ਹੋਕੇ ਇੰਉਂ ਆਖ ਦਿੰਦੇ ਹਨ ॥੭੩॥

## ਸਹੇ ਦੀ ਨਹੀਂ ਪਹੇ ਨੂੰ ਰੋਣੀ ਹਾਂ ॥੭੪॥

ਜਾਂ ਕਿਸੇ ਘਰ ਦਾ ਸਿਰੋਂ ਮਾਲਕ ਦੂਰ ਹੋ ਜਾਵੇ ਜਿਹਦਾ

ਕੁਰਸੀ ਅਰ ਟਬੱਰ ਖਰਾਬੀਆਂ ਕਰਨ ਲੱਗੇ ਸਆਂਨੇ 
ਇਉਂ ਆਖਦੇ ਹਨ ॥੧੪॥

## ਸਹੁਰਾ ਬੱਧਾ ਨੂੰਹ ਨੂੰ ਦਾਉ ਲੱਦਾ ॥੧੫

ਜਾਂ ਕਿਸੇ ਘਰ ਦਾ ਜਿਵੇਂ ਮਾਲਕ ਦੂਰ ਹੋ ਜਾਵੇ ਜਿਹ
ਦਾ ਕੁਰਸੀ ਅਰ ਟਬੱਰ ਖਰਾਬੀਆਂ ਕਰਨ ਲੱਗੇ ਸਆ-
ਨੇ ਇਉਂ ਆਖਦੇ ਹਨ ॥੧੫॥
ਜਾਂ ਕਿਸੇ ਦੇ ਜਿਵੇਂ ਮਾਲਕ ਚਲਿਆ ਜਾਵੇ ਅਰ ਨੌਕਰ
ਆਪ ਹੁਦਰੀਆਂ ਗਲਾਂ ਕਰਨ ਲੱਗ ਪਵੇ ਤਾਂ ਲੋਕ
ਉਸ ਨੂੰ ਏਹ ਗੱਲ ਜਰੂਰ ਆੱਖਣਗੇ ॥੧੫॥

## ਸੌ ਦਿਹਾੜੇ ਚੋਰ ਦਾ ਇੱਕ ਸਾਧ ਦਾ ॥੧੬

ਜੋ ਮਨੁੱਖ ਸਦਾ ਲੋਕਾਂ ਨੂੰ ਧੋਖੇ ਦੇਂਦੇ ਰਹੇ ਹੀ ਕੰਮ ਪਿਆ
ਤੋਰੇ ਅਰ ਕਦੀ ਓਹਦਾ ਧੋਖਾ ਫੜਿਆ ਜਾਵੇ ਤਾਂ-
ਲੋਕ ਏਹ ਆਖਣਗੇ ॥੧੬॥

ਸੱਸ ਨਿਆਣ ਬਹੁਟੀ ਆਪੇ ਹੀ
ਪਰਧਾਨਾ ੧੭ ॥

ਜਿਸ ਘਰ ਵਿੱਚ ਵੱਡੇ ਭੋਲੇ ਭਾਲੇ ਹੁੰਦੇ ਹੋਨ ਅਰ ਛੋ
ਟੇ ਅੱਗੇ ਵਧ ਵਧ ਕੇ ਕੰਮ ਕਰਣ ਲਗ ਪੈਣ
ਉਸ ਵੇਲੇ ਲੋਕ ਇਹ ਗੱਲ ਆਖਦੇ ਹਨ ॥੧੭॥

ਸਦਾ ਭਵਾਨੀ ਚੱਪੇ ਜਿੰਨੀ ॥੧੮॥

ਜੋ ਸਖਸ ਉਮਰੋਂ ਵੱਡਾ ਸਦਾ ਆਪਣੇ ਆਪ ਨੂੰ ਛੋਟਾ
ਪਿਆ ਜਤਾਵੇ ਤਾਂ ਲੋਕ ਇਉਂ ਆਖਣ ਲੱਗਦੇ ਹਨ

ਸੱਚ ਕਹੋਂ ਪਰੇਰੇ ਬਹੋ ॥੧੯॥

ਜਾਂ ਇੱਕ ਮਨੁੱਖ ਸੱਚ ਪਿਆ ਆਖਦਾ ਹੈ ਅਰ ਲੋਕ
ਓਦੀ ਨਹੀਂ ਸੁਣਦੇ ਸਗੋਂ ਵੈਰੀ ਬਣ ਜਾਂਦੇ ਹਨ
ਓਹ ਇਉਂ ਮੂਹੋਂ ਆਖਣ ਲਗ ਜਾਂਦਾ ਹੈ ॥੧੯॥

## ਸੱਦੀ ਨਾਂ ਬੁਲਾਈ ਤੇ ਮੈਂ ਲਾੜੇ ਦੀ ਭੂਆ ।੯੦॥

ਜਾਂ ਕੋਈ ਆਦਮੀ ਆਪੇ ਹੀ ਅੱਗੇ ਵਧ ਵਧ ਕੇ ਕੰਮ ਕਰੇ ਅਰ ਕੋਈ ਉਨ੍ਹੂੰ ਪੁੱਛੇ ਭੀ ਨਾ ਤਾਂ ਉਸ ਵੇਲੇ ਓਹਨੂੰ ਸਿਆਣੇ ਆਦਮੀ ਇਸ ਤਰ੍ਹਾਂ, ਆਖਣ ਲਗਦੇ ਹਨ- ॥੯੦॥

## ਸੱਸ ਨ ਨਣਾਨ ਕੁੜੀ ਆਪੇ ਹੀ ਪਰਧਾਨ ।੯੧॥

ਜਿਸ ਦੇ ਸਿਰ ਪੁਰ ਵੱਡਾ ਕੋਈ ਨਾ ਹੋਵੇ ਅਰ ਆਪ ਹੁਦਰੀਆਂ ਪਿਆ ਕਰੇ ਤਾਂ ਉਨ੍ਹੂੰ ਜਨਾਨੀਆਂ ਇਉਂ ਆਂਹਦੀਆਂ ਹਨ ।੯੧॥

## ਸੱਜਨ ਸਾਨੂੰ ਓਹ ਮਿਲੇ ਗਲ ਲੱਗੀ ਬਾਹੀਂ ।੯੨॥

ਜਾਂ ਇੱਕ ਆਦਮੀ ਨੂੰ ਸਾਰੇ ਯਾਰ ਊਹਾ ਜਿਹੇ ਹੀ ਮਿਲ

ਨ ਜੋ ਖੁਦ ਗਰਜਗੀ ਹੋਣ ਤਾਂ ਓਹ ਇਉ ਆਖਦਾ ਹੈ

ਸੱਪ ਦੇ ਮੂੰਹ ਕੋੜ੍ਹ ਕਿਰਲੀ ਖਾਵੇ ਤਾਂ ਅੰਨ
ਛੱਡੇ ਤਾਂ ਕੋਹੜਾ ।੮੩

ਜਾਂ ਇੱਕ ਆਦਮੀ ਕਿਸੇ ਅਜੇਹੇ ਕੰਮ ਦੇ ਝਮੇਲੇ ਵਿੱਚ ਆਨ ਫਸੇ ਜਿਨੂੰ ਨਾ ਕਰ ਸੱਕੇ ਨ ਛੱਡ ਸੱਕੇ ਉਸ ਵੇਲੇ ਇਹ ਅਖੌਤ ਆਖਦਾ ਹੈ ।੮੩।।

ਸ਼ਰ੍ਹਾ ਵਿੱਚ ਕੀ ਸ਼ਰਮ ਕਰਣੀ ।੮੪।

ਜਾਂ ਇੱਕ ਆਦਮੀ ਕਿਸੇ ਨਾਲ ਵਿਹਾਰ ਕਰਦਾ ਹੈ ਅਰ [illegible]ੜਦਾ ਹੈ ਵਡੇ ਛੋਟੇ ਵਾੱਲਾ ਲਿਹਾਜ ਨਹੀਂ ਦੇਖਦਾ ਉਸਨੂੰ ਕੋਈ ਸਰਮਿੰਦਿਆਂ ਕਰੇ ਤਾਂ ਸਿਆਣੇ ਏਹ ਅਖੌਤ ਆਂਹਦੇ ਹਨ ।੮੪

ਸ਼ਰਮ ਕਰੇਂਦੀ ਅੰਦਰ ਵੜੀ ਮੂਰਖ
ਆਖੇ ਮੈਂ ਬੀ ਡਰੀ ।੮੫।।

ਜਾਂ ਇੱਕ ਭਲਾ ਮਾਨਸ ਆਦਮੀ ਲੜਾਈਓਂ ਫਿਰਦਾ ਅੰਦਰ ਵੜ ਜਾਵੇ (ਹਾਰਦਾ ਜਾਵੇ) ਮੂਰਖ ਹੋਰ ਕ ਉਸ ਨੂੰ ਸਤਾਂਦਾ ਜਾਵੇ। ਤਾਂ ਫਿਰ ਓਹ ਭੀ ਬਦਲਾ ਲੈ-ਣ ਨੂੰ ਉਠਦਾ ਹੈ ਅਰ ਮੂਹੋਂ ਇਹ ਅਖੌਤ ਆਖਦਾ ਹੈ

## ਸ਼ਕਲ ਚੂੜ੍ਹੇ ਲਾਂ ਦੀ ਦਿਮਾਗ਼ ਪਰੀ ਆਂ ਦਾ।੮੬॥

ਜੋ ਆਦਮੀ ਕੁਰੂਪ ਅਰ ਮੂਰਖ ਹੋਕੇ ਅਪਣੇ ਆਪ ਨੂੰ ਵਡਾ ਰੂਪ ਵਾਨ ਅਰ ਸੁਘੜ ਸੁਜਾਣ ਜਾਣਕੇ ਘੁਮੰਡ ਕਿਆ ਕਰੇ ਉਨੂੰ ਲੋਕੀ ਇਹ ਗੱ-ਲ ਆਖਦੀ ਹੈ।੮੬॥

## ਸੱਪ ਦਾ ਡੰਗਿਆ ਰੱਸੀ ਤੋਂ ਡਰੋ।੮੭।

ਜਾਂ ਇਕ ਵੇਰਾਂ ਕਿਸੇ ਨੂੰ ਕਿਸੇ ਜਬਰ ਦਸਤ ਕੋਲੋਂ ਹਾ ਰ ਆ ਜਾਵੇ ਅਤੇ ਮੁੜ ਓਹ ਹਰ ਇੱਕ ਨਿਕੇ ਵੱਡੇ ਕੋ

ੜੀ ਪਿਆ ਡੁਰੇ। ਉਸ ਵੇਲੇ ਲੋਕੀ ਆਖਦੀ ਹੈ।੮੭॥

ਸਭੇ ਭੇਡਾਂ ਮੁਕਾਣੀਆਂ ।੮੮॥

ਜਾਂ ਕਿਸੇ ਘਰਾਣੇ ਵਿੱਚ ਦੇ ਸਾਰੇ ਹੀ ਮੂਰਖ ਅਰ ਕੁ-
ਚੱਜੇ ਹੋਣ ਉਨ੍ਹਾਂ ਨੂੰ ਵੇਖ ਕੇ ਸਿਆਣੇ ਮਨੁਖ ਏਹ ਅ-
ਖੌਤ ਪਾਂਦੇ ਹਨ।੮੮॥

ਸਹਿਜ ਪੱਕੇ ਸੋ ਮਿੱਠਾ ਹੋਇਆ।੮੯॥

ਬਾਜ਼ੇ ਮਨੁੱਖ ਮੱਠੀ ਕੀਮ ਕਰਦੇ ਹਨ ਪਰ ਸੁਥਰਾ
ਕਰਦੇ ਹਨ ਜਾਂ ਉਨ੍ਹਾਂ ਨੂੰ ਕੋਈ ਕਾਹਲ ਪਾਏ ਤਾਂ ਓਹ
ਐਉਂ ਇਉਂ ਆਖਦੇ ਹਨ।੮੯॥

ਸਭੇ ਗਹਿਣੇ ਭੰਨ ਕੇ ਇੱਕ ਨੱਥ-
ਘੜਾਈ।੯੦॥

ਜੋ ਆਦਮੀ ਅਪਨੀ ਸਾਰੀ ਪੂੰਜੀ ਖਰਚ ਕੇ ਇੱਕੁ-

ਕੀਮਾ ਪੂਰ ਲਾਵੇ ਅਰ ਓਸ ਵਿੱਚ ਭੀ ਬਰਕਤ ਨਾ
ਪਵੇ ਤਾਂ ਜਹਾਨ ਇਉਂ ਆੱਖਣ ਲੱਗਦਾ ਹੈ॥੯੦॥

ਸਪਾਂ ਦੇ ਪੁੱਤ ਨ ਥੀਂਦੇ ਮਿੱਤ੍ਰ ਭਾਵੇਂ ਸੈ
ਮਨ ਦੁੱਧ ਪਿਲਾਈਏ।੯੧॥

ਜੋ ਭਲਾ ਕਰਦਿਆਂ ਭੀ ਸਦਾ ਬੁਰਾਈ ਕਰਣ ਅਰ
ਉਨ੍ਹਾਂ ਦੀ ਕੁਲ ਹੀ ਅਜੇਹੀ ਹੋਵੇ ਉਨਾਂ ਨੂੰ ਵੇਖ ਕੇ ਸਿਆ
ਣੇ ਲੋਕ ਇਹ ਅਖੌਤ ਪਾਂਦੇ ਹਨ।੯੧॥

ਸਮਾ ਕਰੇ ਨਰ ਕਜਾ ਕਰੇ ਰੇ ਨਰ
ਸਮਾਂ ਪਛਾਨਾ।੯੨॥

ਜਾਂ ਇੱਕ ਆਦਮੀ ਅਸੂਦਗੀ ਵੇਲੇ ਸਮਣਾ ਦਾ
ਪਿਆਰਾ ਸੀ ਓਹੀ ਗਰੀਬੀ ਵੇਲੇ ਸਭਨਾਂ ਦਾ
ਨਿਰਾਦਰਿਆ ਹੋਇਆ ਉਦਾਸ ਹੋਣ ਲੱਗੇ ਤਾਂ ਸਿਆਂ
ਣੇ ਏਹ ਅਖੌਤ ਆਖ ਕੇ ਉਨ੍ਹੂੰ ਤਸੱਲੀ ਦੇਂਦੇ ਹਨ।੯੨

## ਸਾਡੀ ਬਿੱਲੀ ਅਰ ਸਾਨੂੰ ਹੀ ਮਿਆਊਂ

॥੯੩॥

ਜਾਂ ਸਿਖਾਈ ਹੋਯਾ ਆਪਣਾ ਸ਼ਾਗਿਰਦ ਜਾਂ ਨੌਕਰ ਹੋਕੇ ਆਪਣੇ ਹੀ ਮਾਲਕ ਦੇ ਸਾਮਣੇ ਚਿੜ ਕਰਦੇ ਤਾਂ ਮਾਲਿਕ ਇਉਂ ਆਖਦੇ ਹਨ॥੯੩॥

## ਸਾਡੇ ਘਰ ਦੀ ਅੱਗ ਤੇ ਨਾਂਉ ਬਸੰਤਰ

॥੯੪॥

ਜਿਨੂੰ ਅਸੀਂ ਚੰਗੀ ਤਰ੍ਹਾਂ ਜਾਂਣਦੇ ਹੋਈਏ ਅਰ ਓਹ-ਦੀ ਬਾਬਤ ਕੋਈ ਕੂੜ ਸਚ ਪਿਆ ਮਾਰੇ ਤਾਂ ਸਆਣੇ ਇਉਂ ਆਖਦੇ ਹਨ॥੯੪॥

## ਸਾਊ ਸੋ ਚੁੱਪ ॥੯੫॥

ਜਾਂ ਕਿਸੇ ਸਭਾ ਵਿੱਚ ਜਾਂ ਮੰਡਲੀ ਵਿੱਚ ਇੱਕ ਗੱਲ ਪੁਰ ਸਾਰਿਆਂ ਤੇ ਮਰਜੀ ਪੁੱਛੀ ਜਾਵੇ ਅਰ ਸਾਰੇ ਆਪੋ ਆਪ ਣੀ ਰਾਇ ਮੂਜਬ ਕੁਝ ੨ ਆਖਣ ਅਰ ਇੱਕ

ਕੁਝ ਨਾ ਆਖੇ ਤਾਂ ਖਫੇ ਹੋਕੇ ਮੂੜ੍ਹ ਲੋਕ ਈਂਓ ਆਖਦੇ ਤ੧
ਹਨ।੯੫॥

## ਸਾਹੀ ਖਾਂਦਾ ਅੱਧੀ ਖਾਵੇ ਮਰੇ ਨਹੀਂ ਪਰਕੀਮੋਂ ਜਾਵੋ।੯੬॥

ਜਿਸ ਦਾ ਖਰਚ ਸੌ ਰੁਪਏ ਮਹੀਨੇ ਦਾ ਹੋਵੇ ਉਹਨੂੰ ਪੰਜਾ
ਹ ਮਹੀਨਾ ਦੇਕੇ ਜ਼ੋਰਾਵਰੀ ਕੰਮ ਪੁਰ ਲਾਈ ਰੱਖੀ-
ਏ - ਓਹੁ ਕੀ ਮਤਾਂ ਕਰਗਾ ਪਰ ਬਿਦਿਲਾ ਜਿਹਾ
ਹੋਕੇ ਰੰਗ ਨਾ ਕਰੇ ਤਾਂ ਸਿਆਣੇ ਇਉਂ ਆਖਣ
ਲੱਗਦੇ ਹਨ।੯੬॥

## ਸ਼ਾਹੋਂ ਪਾਤਸ਼ਾਹੋਂ ਸਰਖਰੂ।੯੭॥

ਜੇਹੜਾ ਸੱਚਾ ਨਿਡਰ ਪੁਰਖ ਕਿਸੇ ਦੀ ਨਹੀਂ ਮੰਨਦਾ ਲੋ
ਕ ਤੰਗ ਆਕੇ ਉਹਨੂੰ ਆਖਦੇ ਹਨ ਭਾਈ ਏਹ ਤਾਂ ਸ਼ਾਹੋਂ
ਪਾਤਸ਼ਾਹੋਂ ਸਰਖਰੂ ਹੈ।੯੭॥

## ਸਿਰ ਤੇ ਨਹੀਂ ਕੁੰਡਾ ਅਤੇ ਹਾਥੀ - ਫਿਰੇ ਲੁੰਡਾ ।੯੯॥

ਜਿਸ ਨੇ ਆਪੂੰ ਵੱਡਾ ਕਿਸੇ ਨੂੰ ਨਹੀਂ ਸਮਝਿਆ ਜੋ ਜੀ ਚਾਹੇ ਕਰਦਾ ਹੈ ਜਿਧਰ ਜੀ ਚਾਹੇ ਫਿਰਦਾ ਹੈ ਤਾਂ ਸਜਾਂਣੇ ਇਉ ਆਖਦੇ ਹਨ ।੯੯॥

## ਸਿਰੋਂ ਗੰਜੀ ਅਰ ਪੱਟ ਦਾ ਪਰਾਂਦਾ ।

ਜਾਂ ਇੱਕ ਆਦਮੀ ਨੂੰ ਲਿਆਕਤ ਨ ਹੋਵੇ ਅਰ ਵੱਡ ਸਾਰਾ ਹੁਦਾ ਮੰਗੇ ਤਾਂ ਲੋਕੀ ਆਖਦੀ ਹੈ ।੯੯॥

## ਸੁੱਖਨ ਸੁਣੇ ਝੱਗਾ ਨ ਸੁਣੇ ।੧੦੦॥

ਜਾਂ ਕੋਈ ਆਦਮੀ ਅਜੇਹੀਆਂ ਹੌਲੀ ੨ ਗੱਲਾਂ ਕਰਦਾ ਹੋਵੇ ਜਿਨਾਂ ਨੂੰ ਸੁਨਨ ਵਾਲਾ ਭੀ ਨ ਸੁਨ ਸੱਕੇ ਲੋਕੀ ਇਹ ਅਖੌਤ ਪਾਂਦੇ ਹਨ ।੧੦੦॥

ਸੇਵਾ ਕਰੇ ਸੋ ਮੇਵਾ ਖਾਵੇ।੧੦੧॥

ਜਾਂ ਇੱਕ ਆਦਮੀ ਕਿਸੇ ਮਾਲਕ ਦੇ ਕੰਮ ਨੂੰ ਮਨੋਂ ਤਨੋਂ ਹੋ ਕੇ ਚੰਗੀ ਤਰਾਂ ਕਰਕੇ ਉਸ ਦਾ ਚੰਗਾ ਫਲ ਪਾਂਦਾ ਹੈ ਤਾਂ ਲੋਕ ਉਸ ਵੇਲੇ ਏਹ ਗੱਲ ਆੱਖਣ ਲਗਦੇ ਹਨ।

ਸੁਪਨੇ ਆਈਆਂ ਭਾਵੇਂ ਨਾਂ ਤੇ ਮੈਂ-
ਤੇਰਾ ਮਿਜਮਾਨਾ।੧੦੨॥

ਜਿਸ ਸਖਸ ਨੂੰ ਕੋਈ ਨਾ ਚਾਹੇ ਅਰ ਓਹ ਆਪੇਂ ਹੀ ਅੱਗੋਂ ਵਧ ਰਕੇ ਬੈਠੇ ਤਾਂ ਲੋਕੀ ਓਨ੍ਹੂੰ ਵੇਖ ਕੇ ਇਹ ਆਖੋਂ ਤਪਾਂਦੀ ਹੈ।੧੦੨॥

ਸੁੱਕੀ ਸੋਹੈਂ ਦਿਆਂ ਹਰੀ ਭੀ ਹੋ ਜਾਊ।੧੦

ਜਾਂ ਕੋਈ ਮਨੁੱਖ ਕਿਸੇ ਕੰਮ ਨੂੰ ਬਿਨਾ ਕੁਝ ਮਜੂਰੀ ਲੀ ਤੇ ਕਰਦਾ ਜਾਂਦਾ ਹੈ ਲੋਕੀ ਪੁਛਦੇ ਤੂੰ ਇਵੇਂ ਕੰਮ ਕਰੇਂ ਜੋ ਕਰ

 ਦਾ ਹੈ ਉਸ ਵੇਲੇ ਸਿਆਣੇ ਲੋਕ ਇਉ ਆਖਦੇ ਹਨ।
੧੦੩॥

## ਸਾਂਝੀ ਬੱਬ ਨ ਪਿੱਟੇ ਕੋ।੧੦੪॥

ਜੇਹੜੀ ਮਹਿਲ ਮਾੜੀ ਜਾਂ ਕੋਈ ਹੋਰ ਵਰਤਨ ਦੀ ਵਸਤ ਸਾਂਝੀ ਹੁੰਦੀ ਹੈ ਅਤੇ ਓਹਦੀ ਖਬਰ ਕੋਈ ਨ ਹੀ ਲੈਂਦਾ ਬਿਗੜਦੀ ਹੀ ਜਾਂਦੀ ਹੈ ਉਸ ਵੇਲੇ ਸਿਆਣੇ ਆਂਹਦੇ ਹਨ।੧੦੪॥

## ਸਿਕਾਰ ਦੇ ਵੇਲੇ ਕੁੱਤੀ ਮੁਤਾਈ।੧੦੫

ਜਾਂ ਕਿਸੇ ਆਦਮੀ ਦਾ ਕਿਸੇ ਵਿਸੇਖ ਕੰਮ ਲਈ ਕੁਝ ਰੁਜੀਨਾ ਲਾਇਆ ਹੋਇਆ ਹੋਵੇ ਅਤੇ ਓਹ ਉਸ ਕੰਮ ਵੇਲੇ ਕੋਈ ਬਹਾਨਾ ਬਣਾ ਕੇ ਪਿੱਛਾ ਛੁਡਾਵੇ ਤਾਂ ਇਉਂ ਆਖੀਦਾ ਹੈ।੧੦੫॥

## ਸਿਉਨੇ ਰੁੱਪੇ ਲੱਦੀ ਤੇ ਮੂਤ ਪ੍ਰਮੀਆਂ ਰੀ ਸੱਦੀ।੧੦੬॥

ਕੋਈ ਛੋਟੀ ਜਾਤ ਦਾ ਮਨੁਖ ਜਾਂ ਤੀਸੀ ਧਨ ਦੌਲਤ
ਦੇ ਕਾਰਨ ਵਡੀਰਿਆ ਜਾਵੇ ਅਰ ਉਨੂੰ ਵੇਖਕੇ ਸਿ-
ਆਣੇ ਇਹ ਅਖੌਤ ਪਾਂਦੇ ਹਨ। ੧੦੬।।

## ਸਿਦਕ ਸਾਬਤ ਤਾਂ ਮੰਜਲ ਹਸਾਨਾ।੧੦੭

ਜੋ ਕੋਈ ਕਿਸੇ ਕੰਮ ਨੂੰ ਕਰਨ ਲੱਗਾ ਉਸਦੇ ਵਿਗਾੜ੍ਹ
ਨੇ ਤੋਂ ਨਾ ਡਰੇ ਅਰ ਕੰਮ ਲਗਾਤਾਰ ਕਰਦਾ ਹੀ ਚਲਿ-
ਆ ਜਾਵੇ ਜੇ ਕੋਈ ਓਹਨੂੰ ਨਿਰਾਸ ਕਰਿਆ ਭੀ ਚਾਹੇ ਤਾਂ
ਓਹ ਅਖੌਂ ਇਊਂ ਆਖਦਾ ਹੈ। ੧੦੭।।

## ਸਿਰੋਂ ਗੰਜੀ ਕੰਘੀਆਂ ਦਾ ਜੋੜਾ।੧੦੮

ਜੋ ਕੋਈ ਆਦਮੀ ਆਪਣੇ ਹੌਸਲਿਓਂ ਵਧਕੇ ਪਿਆ
ਗੱਪਾਂ ਮਾਰੇ ਅਰ ਆਪਣੀ ਸਮਰਥਾ ਵੱਲ ਨਾ ਤੱਕੇ ਉ-
ਸਨੂੰ ਸੁਣਾਕੇ ਲੋਕ ਇਹ ਅਖੌਤ ਪਾਂਦੇ ਹਨ। ੧੦੮।।

— ⁘ —

## ਸਿਰੇ ਦਾਲ਼ ਰੋਟੀ ਹੋਰ ਗੱਲ ਸਭ ਥੋਥੀਆਂ

ਜਿਸ ਆਦਮੀ ਨੂੰ ਖਾਨ ਪੀਨ ਨੂੰ ਚੰਗਾ ਮਿਲਦਾ ਰ-
ਵੇ ਓਹੀ ਓਹ ਸਾਰੇ ਕੰਮ ਚੰਗੀ ਤਰ੍ਹਾਂ ਕਰਦਾ ਹੈ ਭੁੱਖਾ
ਚੰਗੀ ਤਰ੍ਹਾਂ ਨਹੀਂ ਕਰ ਸਕਦਾ।੧੦੯॥

## ਸਿੱਧਾ ਸਿੱਧਾ ਜਾ ਅਰੁ ਕਰਮਾ ਦਾ- ਖੱਟਿਆ ਖਾ।੧੧੦॥

ਮਾਪੇ ਜਾਂ ਉਸਤਾਦ ਆਪਣਿਆਂ ਬਾਲਕਾਂ ਜਾਂ ਵਿਦ-
ਰਥੀਆਂ ਨੂੰ ਹੋਰ ਸਿੱਖਿਆ ਦੇਂਦੇ ਦੇਂਦੇ ਇਹ ਅਖੌਤ
ਆਖਦੇ ਹਨ ਜੇ ਸਿੱਧੀ ਭਲੇ ਮਾਨਸਾਂ ਵਾਲੀ ਚਾਲ ਰ-
ਖੋਗੇ ਅਰ ਆਪਣਿਆਂ ਕਰਮਾਂ ਪੁਰ ਭਰੋਸਾ ਰਖੋਗੇ ਤੁੰ
ਤੁਹਾਨੂੰ ਕੋਈ ਘਾਟਾ ਨਹੀਂ।੧੧੦॥

## ਸੱਪ ਦੇ ਸਾਮਣੇ ਦੀਵਾ ਨਹੀਂ ਬਲਦਾ। ੧੧੧

ਇੱਕ ਡੱਡੇ ਚੰਗੇ ਭਲੇ ਆਦਮੀ ਦੇ ਸਾਹਮਣੇ ਜਾਂ 
ਹੋਰ ਕੋਈ ਬੋਲ ਨ ਸੱਕੇ ਤਾਂ ਉਸ ਵੇਲੇ ਸਿਆਣੇ ਆ-
ਦਮੀ ਇਹ ਅਖੌਤ ਪਾਂਦੇ ਹਨ। ੧੧੧॥

## ਸੁਤੇ ਪਏ ਦਾ ਮੂੰਹ ਚੁੰਮਣਾ ਕਿਦੇ ਸਿਰ ਹਸਾਨ। ੧੧੨॥

ਜਦ ਕੋਈ ਆਦਮੀ ਅਜੇਹਾ ਕੰਮ ਪਿਆ ਕਰੇ ਜਿਸ
ਵਿੱਚ ਨਾ ਲੋਕ ਸੌਰੇ ਨਾ ਪ੍ਰਲੋਕ ਤਾਂ ਲੋਕੀ ਇਉਂ ਆ-
ਖਦੀ ਹੈ। ੧੧੨॥

## ਸੁੱਤੀ ਕਲਾ ਨ ਜਗਾ। ੧੧੩॥

ਜਾਂ ਇੱਕ ਮਨੁੱਖ ਕੁਝ ਖਰਾਬੀ ਕਰਕੇ ਭੁੱਲ ਗਿਆ ਹੋਵੇ
ਅਰ ਓਹਨੂੰ ਹੋਰ ਕੋਈ ਪਿਆ ਮੁੜ ਰਛੇੜੇ ਤਾਂ ਓ-
ਹਨੂੰ ਸਿਆਣੇ ਇਹ ਅਖੌਤ ਸੁਨਾਂਦੇ ਹਨ। ੧੧੩॥



## ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ॥੧੧੪

ਜਦ ਇੱਕ ਸਿਆਣੇ ਦਾ ਬਾਲਕ ਨਿੱਕਾ ਜਿਹਾ ਹੀ ਵਡੀਆਂ ਚਤੁਰਾਈ ਦੀਆਂ ਗੱਲਾਂ ਕਰਨ ਲੱਗੇ ਤਾਂ ਲੋਕ ਇਹ ਅਖੌਤ ਪਾਂਦੇ ਹਨ॥੧੧੪॥

## ਸੋਈ ਮੇਰਾ ਸੱਕਾ ਜੋ ਦੇਵੇ ਰਿੱਧਾ ਪੱਕਾ।

ਜਾਂ ਇੱਕ ਆਦਮੀ ਆਪਣੇ ਮਤਲਬ ਨੂੰ ਮੁੱਖ ਰੱਖ ਕੇ ਦੂਸਰਿਆਂ ਨੂੰ ਮਿਲਦਾ ਹੈ ਉਸ ਨੂੰ ਵੇਖ ਕੇ ਲੋਕ ਇਹ ਆਂਹਦੇ ਹਨ॥੧੧੫॥

## ਸੋਈ ਰਾਣੀ ਜੋ ਖਸਮੇਂ ਭਾਣੀ॥੧੧੬

ਜੇ ਕੋਈ ਮੂਰਖ ਕੁਚੱਜਾ ਅਤੇ ਨਿਕੰਮਾ ਆਦਮੀ ਭੀ ਅਫਸਰ ਦੇ ਮਨ ਲੱਗਾ ਤਰੱਕੀ ਪਾ ਜਾਵੇ ਅਤੇ ਚੰਗੇ ੨ ਬੈਠੇ ਰਹਿ ਜਾਣ ਤਾਂ ਲੋਕ ਆਂਹਦੇ

ਹਨ।੧੧੬॥



## ਸੌ ਸੁਨਿਆਰ ਦੀ ਇੱਕ ਠਠਿਆਰ ਦੀ

ਜਾਂ ਕਿਸੇ ਜ਼ੋਰਾਵਰ ਨਾਲ ਕਿਸੇ ਕਮਜ਼ੋਰੇ ਦਾ ਵੈਰ ਹੋ ਪਵੇ ਅਰ ਕਮਜ਼ੋਰਾ ਪਿਆ ਵਧੀਕੀਆਂ ਕਰੇ ਅੰਤ ਨੂੰ ਅੱਕ ਕੇ ਜ਼ੋਰਾਵਰ ਉਸ ਕੋਲੋਂ ਬਦਲਾ ਲਵੇ ਤਾਂ ਉਸ ਵੇਲੇ ਇਹ ਅਖੌਤ ਪਾਂਦੇ ਹਨ।੧੧੭॥

## ਸੌ ਸਬੂਨਾਂ ਦੇ ਲੱਗੇ ਕਾਲੇ ਮੂਲ ਨਾ ਹੁੰਦੇ ਬੱਗੇ।੧੧੮॥

ਜਿਸ ਦਾ ਮਨ ਦੂਜੂ ਹੈ ਓਹਦੇ ਨਾਲ ਭਾਵੇਂ ਕੇਡੀ ਹੀ ਭਲਾ ਕਰੀਏ ਅਰ ਓਹ ਖੋਟ ਹੀ ਕਮਾਵੇ ਤਾਂ ਲੋਕ ਇਉਂ ਆਖਦੇ ਹਨ।੧੧੮॥

## ਹੱਥ ਦੇ ਕੰਙਨ ਨੂੰ ਆਰਸੀ ਕੀ

ਆਖੋ।੧੧੮

ਜਿਸ ਮਨੁੱਖ ਨੂੰ ਅਸੀਂ ਚੰਗੀ ਤਰ੍ਹਾਂ ਜਾਣੀਏਂ ਓਹਦੀ ਜੇ ਕੋਈ ਵਡਿਆਈ ਜਾਂ ਨਿੰਦਿਆ ਕਰੇ ਤਾਂ ਅਸੀਂ ਆਂ-ਖਾਂਗੇ ਹੱਥ ਦੇ ਕੰਙਣ ਨੂੰ ਆਰਸੀ ਕੀ ਆਖੋ।੧੧੯।

ਹੱਥਾਂ ਬਾਝੁ ਕਰਾਰਿਆਂ ਵੈਰੀ ਮਿਤ੍ਰ ਨ ਹੋਇਓ।੧੨੦॥

ਇੱਕ ਆਦਮੀ ਜਾਂ ਅਪਣੀ ਭੁਲ ਮਾਨਸੀ ਤੋਂ ਡਰਦਾ ਲੁੱਚੇ ਵੈਰੀ ਕੋਲੋਂ ਅੱਖ ਛਿਪਾਂਦਾ ਫਿਰੇ ਅਰ ਦੁਖ ਸਹਾਰੇ ਲੋਕ ਓਹਨੂੰ ਏਹ ਅਖੌਤ ਸੁਣਾਂਦੇ ਹਨ।੧੨੦

ਹਮਸਾਏ ਮਾਂ ਪਿਉ ਜਾਏ।੧੨੧॥

ਜਾਂ ਕੋਈ ਔਖ ਸੌਖ ਮਨੁਖ ਨੂੰ ਆਣ ਬਣਦਾ ਹੈ ਅਰ ਕੋਈ ਸਾਥੀ ਨਹੀਂ ਬਣਦਾ ਹਮਸਾਇਆਂ ਨੂੰ ਅਪਣਿਆਂ ਬਣਾਨ ਲਈ ਖੁਸ਼ਾਮਦ ਵਾਸਤੇ ਲੋ-

ਕ ਇਹ ਅਖੌਤ ਬੋਲ ਦੇਂਦਾ ਹਨ।੧੨੧॥

## ਹੰਕਾਰ ਦਾ ਸਿਰ ਨੀਵਾਂ ਕਰ॥

ਜੋ ਮਨੁਖ ਅਹੰਕਾਰੀ ਹੈ ਕਿਸੇ ਦੀ ਨਹੀਂ ਮੰਨਦਾ ਜਾਂ ਉਸ ਉਤੇ ਕੋਈ ਮੁਸੀਬਤ ਪਵੇ ਅਰ ਸਭਨਾਂ ਪਾਸ ਮਿੰਨਤਾ ਕਰਦਾ ਫਿਰੇ ਤਾਂ ਲੋਕ ਇਹ ਗੱਲ ਆਖਦੇ ਹਨ।੧੨੨॥

## ਹੱਥ ਪੈਰ ਨਰੋਏ ਅਰ ਸਭੇ ਸੌਂਦੇ ਹੋਏ।੧੨੩॥

ਜਾਂ ਇੱਕ ਮਨੁੱਖ ਨੂੰ ਕੰਮ ਦੇ ਵੇਲੇ ਕੋਈ ਸਹਾਇਤਾ ਨਹੀਂ ਦੇਂਦਾ ਅਰ ਓਹ ਆਪਣੀ ਕੋਸ਼ਸ਼ ਨਾਲ ਹੀ ਕੰਮ ਪੂਰਾ ਪਿਆ ਕਰਦਾ ਹੈ ਤਾਂ ਲੋਕ ਓਹਨੂੰ ਉਸ ਵੱਲ ਵੇਖਕੇ ਇਹ ਅਖੌਤ ਪਾਂਦੇ ਹਨ।੧੨੩॥

## ਹਥੋਂ ਦਿਆਂ ਨਾ ਮੂੰਹ ਖਾਵੜਿਓਂ ਭੁਲਾਵਣਾ॥੧੨੪॥

ਜੋ ਮਨੁੱਖ ਦੇਨ ਕਰਿਪਿਆ ਕਰੇ ਅਰ ਦੇਵੇ ਨਾ ਉਸ ਨੂੰ ਵੇਖ ਕੇ ਲੋਕੀ ਇਉਂ ਆਖਦੇ ਹਨ॥੧੨੪॥

## ਹੱਥ ਟਿਰ ਅਰ ਦੇਸ ਮੋਕਲਾ॥੧੨੫

ਜੇਹੜਾ ਮਨੁਖ ਹਰ ਥਾਂ ਤੋਂ ਮੰਗਣ ਚੜ੍ਹੇ ਅਰ ਮੰਗ ਲਿਆਵੇ ਉਸ ਨੂੰ ਵੇਖ ਕੇ ਲੋਕ ਇਹ ਅਖੌਤ ਆਖਦੇ ਹਨ॥੧੨੫॥

## ਹਰੀ ਚੁੱਗ ਹੈ॥੧੨੬॥

ਜੋ ਆਦਮੀ ਕਿਸੇ ਦੇ ਕੰਮ ਵੇਲੇ ਨੇੜੇ ਨਾ ਢੁਕੇ ਅਰ ਖਾਨ ਪੀਨ ਵੇਲੇ ਢੁੱਕ ਬੈਠੇ ਤਾਂ ਲੋਕੀ ਇਉਂ ਆਖਦੇ ਹੀ॥੧੨੬॥

ਹਾਲੋਂ ਢਿੱਲੇ ਕੁਝ ਜੋਤਰੋਂ ਢਿਲੋ ।੧੨੭॥

ਜਾਂ ਇੱਕ ਆਦਮੀ ਆਪ ਆਲਸੀ ਹੁੰਦਾ ਹੈ ਅਰ ਓਨੂੰ ਆਪਣੇ ਹੋਰ ਨੌਕਰ ਚਾਕਰ ਭੀ ਢਿੱਲੇ ਮਿਲ ਜਾਣ ਤਾਂ ਇਹ ਅਖੌਤ ਆਖਦਾ ਹੈ ।੧੨੭॥

ਹੱਥਾਂ ਦੀਆਂ ਪਾਈਆਂ ਹੁਣ ਅੱਗੇ -
ਆਈਆਂ ।੧੨੮॥

ਜਾਂ ਅਸੀ ਭੁੱਲ ਕੇ ਆਪੇ ਕੋਈ ਕੰਮ ਕਰ ਕੇ ਪਛ ਤਾਈਏ ਤਾ ਸਆਣੇ ਏਹ ਅਖੌਤ ਆਖਦੇ ਹਨ ।੧੨

ਹੱਥ ਨੂੰ ਹੱਥ ਪਛਾਣੇ ।੧੨੯॥

ਜਦ ਇੱਕ ਆਦਮੀ ਨਾਲ ਲੈਣ ਦੇਣ ਹੋ ਰਿਹਾ ਹੈ ਓਦੀ ਵਸਤ ਦੂਜਾ ਹੋਰ ਕੋਈ ਓਹਦਾ ਭੇਜਿਆ ਜਾਂ ਓਦੇ ਲੈਣ ਚੱਲਿਆ ਆਵੇ ਤਾਂ ਸਆਣੇ ਏਉਂ ਆਖਦੇ ਹਨ

# ਹਿੰਦੂ ਨਾਉਂ ਹੁੰਦੇਦਾ।੧੩੦॥

ਹਿੰਦੂਆਂ ਨੂੰ ਬਾਹਲਿਆਂ ਦੇਵੀ ਦੇਵਤਿਆਂ ਦੇ ਮੰਨਨ ਕਰਕੇ ਬਹੁਤਾਹੀ ਖਰਚ ਪੈਂਦਾ ਹੈ ਤਾਂ ਕਿਸੇ ਵੇਲੇ ਔਕੜੇ ਇਉਂ ਆਖਦੇ ਹੈਂਦਾ ਹੈ ਜਾਂ ਇੱਕ ਗਰੀਬ ਆਦਮੀ ਨੂੰ ਅਜੇਹਾ ਕੋਈ ਖਰਚ ਆਨ ਪਵੇ ਜਿਸ ਨੂੰ ਓਹ ਨਹੀਂ ਕਰ ਸਕਦਾ ਅਰ ਲੋਕ ਉਸ ਤੋਂ ਮੰਗਾਨ ਤਾਂ ਇਹ ਅਖੌਤ ਪਾਂਦਾ ਹੈ।੧੩੦॥

# ਹਾਸੇਦਾ ਵਿਨਾਸ ਹੋਜਾਂਦਾ ਹੈ।੧੩੧॥

ਜਾਂ ਆਪਸ ਵਿੱਚ ਹਾਸੀ ਠੱਠਾ ਕਰਦਿਆਂ ਕੋਈ ਗੱਲ ਵਧ ਜਾਵੇ ਅਰ ਲੜਾਈ ਪੁਰ ਨੌਬਤ ਆਜਾਵੇ ਤਾਂ ਸਿਆਣੇ ਮਨ੍ਹਾਂ ਕਰਦੇ ਹੋਏ ਇਹ ਅਖੌਤ ਆਖਦੇ ਹਨ।੧੩੧॥

## ਹਿੰਮਤ ਅੱਗੇ ਫਤੇ ਨਜੀਕ।੧੩੨॥

ਜੋ ਮਨੁੱਖ ਹਿੰਮਤ ਕਰਦਾ ਜਾਵੇ ਅਰ ਉਦਾਸ ਨ ਹੋਵੇ ਅਰ ਕੰਮ ਪੂਰਾ ਕਰ ਲਵੇ ਉਸ ਨੂੰ ਲੋਕ ਇਹ ਆਖਦੇ ਹਨ।੧੩੨॥

## ਹੋਛੇ ਦੀ ਯਾਰੀ ਸਦਾ ਖੁਵਾਰੀ।੧੩੩॥

ਜਾਂ ਇੱਕ ਕਮੀਨੇ ਨਾਲ ਮਨੁੱਖ ਦੀ ਮਿਤ੍ਰਚਾਰੀ ਹੋ ਜਾਵੇ ਅਰ ਓਹ ਸਦਾ ਕਮੀਨੀਆਂ ਗੱਲਾਂ ਹੀ ਕਰਨ ਲਗ ਪਵੇ ਮਿਤ੍ਰ ਨੂੰ ਦੁਖ ਹੋਂਦਾ ਹੈ ਅਰ ਮੂੰਹੋਂ ਏਹ ਗਲ ਆਖਦਾ ਹੈ।੧੩੩॥

## ਕਰਮਾਂ ਦੀ ਰੱਤੀ ਚੰਗੀ ਅਰ ਅਕਲ ਦਾ ਮੈਨ ਰੁਝਨਾ।੧੩੪॥

ਜੋ ਮਨੁੱਖ ਹਰ ਕੰਮ ਵਿੱਚ ਦਲੀਲਾਂ ਹੀ ਦਿੰਦਾ ਰਵੇ

ਅਰ ਪਰਾਲਬਧ ਤੇ ਜਰੀ ਭਰੋਸਾ ਨ ਰਖੇ ਅਰ-
ਪਿਆ ਕਲਪੇ ਤਾਂ ਲੋਕ ਆਖਦੇ ਹਨ ॥੧੩੪॥

## ਕਦੇ ਬਾਬੇ ਦੀਆਂ ਕਦੇ ਚਾਚੇ ਦੀਆਂ ॥

ਜਾਂ ਇੱਕ ਆਦਮੀ ਕਿਸੇ ਪੁਰ ਵਾਰ ਕਰਦਾ ਹੈ ਅਰ ਓਹ ਭੀ ਨਿਡਰ ਹੈ ਕੋਈ ਤੀਸਰਾ ਆਖੇ ਭਈ ਏਹ ਤੇਰੇ ਨਾਲ ਵੈਰ ਕਰਦਾ ਹੈ ਤੂੰ ਚਿਹਅਰੋਂ ਇਹ ਅਖੌਤ ਪਾਂਦਾ ਹੈ ॥੧੩੫॥

## ਕਦੀ ਮੁਰਦੇ ਭੀ ਕਬਰੋਂ ਨਿਕਲੇ ਹਨ ॥੧੩੬॥

ਜਾਂ ਕਿਸੇ ਜੋਰਾਵਰ ਨਾਲ ਲੈਣ ਦੇਣ ਦਾ ਵਾਹ ਪੈਜਾਵੇ ਅਰ ਓਹ ਬਦਨੀਤ ਹੋਕੇ ਨ ਦੇਣਾ ਚਾਹੇ ਤਿਸ ਵੇਲੇ ਭੁਲੇ ਮਾਨਸ ਲੈਣਦਾਰ ਨੂੰ ਸਮਝਾਕੇ ਇਓ ਆਖਦੇ ਹਨ ॥੧੩੬॥

## ਕੱਖਾਂ ਦੀ ਕੁੱਲੀ ਦੀਦ ਬੈਂਣ ਦਾ ਪਾੜਛਾ ॥੧੩੭॥

ਜਾਂ ਕੋਈ ਵਸਤੁ ਜਰ ਮੂਰ ਚੰਗੀ ਨਾ ਹੋਵੇ ਅਰ ਉਪਰੋਂ ਪੋਚਾ ਪਾਰਾ ਦੇਕੇ ਓਨੂੰ ਚੰਗੀ ਬਣਾਕ ਪੈਂਦਸੀਏ ਤਾਂ ਸਿਆਣੇ ਵੇਖਕੇ ਏਹ ਅਖੌਤ ਆਖਦੇ ਹਨ ॥੧੩੭॥

## ਕੱਖਾਂ ਦੀ ਬੇੜੀ ਅਰ ਬਾਂਦਰ-ਮਲਾਹ ॥੧੩੮॥

ਇੱਕ ਤਾਂ ਕੰਮ ਹੋਵੇ ਭਾੜਾ ਔਖਾ ਅਰ ਦੂਜਾ ਕਰਣ ਵਾਲਾ ਹੋਵੇ ਭਾੜਾ ਮੂਰਖ ਉਸ ਵੇਲੇ ਸਿਆਣੇ ਇਉਂ ਆਖਦੇ ਹਨ ॥੧੩੮॥

## ਕਰੇ ਮਾਈ ਅਰ ਭਰੇ ਜਾਈ ॥੧੩੯

ਜਾਂ ਇੱਕ ਆਦਮੀ ਕਸੂਰ ਕਰੇ ਅਰ ਓਦੇ ਬਦਲੇ

 ਉਸਦਾਪੁੱਤਭਿਰਾਫੜਣੇਜਾਂਨ ਤਾਂਲੋਕਏਹ ਗਲ
ਆਖਣਲੱਗਦੇਹਨਾ।੧੩੯॥

## ਕਰਮਜੂਰੀਖਾਹਚੂਰੀ।੧੪੦॥

ਜੋਆਦਮੀਮੇਹਨਤਂ ਕਰੇ ਅਰ ਘਬਰਾਵੇ
ਨਹੀਂਕਰੀਚਲਿਆਜਾਵੇਓਨੂੰਲੋਕਇਉ ਆਂਹਦੇ
ਹਨਾ।੧੪੦॥

## ਕਾਗਤਦੀਬੇੜੀ ਅੱਜ ਨਾ ਡੁੱਬੀ
## ਕੱਲਡੁੱਬੀ।੧੪੧॥

ਜੋਮੂਰਖਆਪਣੇਬਦਲੇਹੋਰਣਾਂਤੋਂਕੰਮਕਰਾਕੇ
ਕੀਮਟੋਰੀਜਾਵੇਓਹਨੂੰਵੇਖਕੇਸਿਆਂਣੇ ਇਉ ਆਖ
ਦੇਹਨਾ।੧੪੧॥

## ਕਾਠਦੀਵਲਟੋਹੀ ਕਿਚਰਕੁ-
## ਰਝੇਗੀ।੧੪੨॥

ਜਾਂ ਇੱਕ ਨਾਲਾਇਕ ਮਾਨੁਖ ਕਿਸੇ ਸਿਪਾਰਸ਼ ਜਾਂ ਹੋਰ ਹਿਕਮਤ ਨਾਲ ਕੰਮ ਚਲਾਈ ਜਾਏ ਉਨ੍ਹੂੰ ਵੇਖਕੇ ਸਿਆਣੇ ਇਹ ਅਖੌਤ ਪਾਇਆ ਕਰਦੇ ਹਨ। ੧੪੨॥

## ਕਾਠ ਦੀ ਬਿੱਲੀ ਅਰ ਮਆਂਉ ਕੌਣ ਕਰੇਗਾ। ੧੪੩॥

ਕਿਸੇ ਮੂਰਖ ਨੂੰ ਜੇ ਵਿਦ੍ਯਾਵਾਨਾਂ ਦਾ ਲਿਬਾਸ ਪਾਕੇ ਰਾਬਠਾਈਏ ਅਰ ਪੈ ਵਿਡੀਆਈਏ ਤਾਂ ਸਿਆਣੇ ਇਹ ਅਖੌਤ ਪਾਇਆ ਕਰਦੇ ਹਨ। ੧੪੩॥

## ਕਊਂ ਮੂਲੁ ਨਾ ਹੂੰਦੇ ਬੱਗੋ ਸੌਂ ਟ ਸਾਬ ਨ ਧੋਈਏ। ੧੪੪॥

ਦੁਸ਼ਟ ਨੂੰ ਕਿਨਾ ਹੀ ਸਿਖਾਇਆ ਹੋਇਆ ਭੀ ਜੇ ਓਹ ਕੁਝ ਨ ਸਿੱਖੇ ਤਾਂ ਸਿਆਣੇ ਈਓਂ ਆਖਦੇ ਹਨ। ੧੪੪

ਕਾਹਲ ਅੱਗੋ ਟੋਏ ॥੧੪੫॥

ਜਾਂ ਕੋਈ ਕੰਮ ਝਬ ਦ ਕਰਨਾ ਹੋਵੇ ਅਰ ਵਿੱਚ ਵਿਘ੍ਨ ਆਨ ਪਏ ਹੋਨ ਤਾਂ ਸਿਆਣੇ ਇਉਂ ਆਹਦੇ ਹਨ ॥੧੪੫

ਕੱਜਲ ਦੀ ਕੋਠਰੀ ਵਿੱਚੋਂ ਵਰਿ-ਆਂ ਦਾਗ ਲੱਗੇ ਹੀ ਲਗੇ ॥;

ਇੱਕ ਭਲਾ ਆਦਮੀ ਜਾਂ ਮੰਦੀ ਸੋਹਬਤ ਵਿੱਚ ਜਾ-ਵੜੇ ਓਨ੍ਹੂੰ ਵੇਖਕੇ ਸਿਆਣੇ ਇਹ ਅਖੌਤ ਪਾਂਦੇ ਹਨ ॥੧੪੬॥

ਕਿੱਥੇ ਰਾਜਾ ਭੋਜ ਕਿੱਥੇ ਗਾਂਗਾ ਤੇਲੀ ॥੧੪੭॥

ਜਾਂ ਇੱਕ ਨਿਕੰਮੀ ਜਿਹੀ ਵਸਤੂ ਨੂੰ ਕਿਸੇ ਉੱਤਮ ਵ-ਸਤੂ ਨਾਲ ਟਾਕਰਾ ਦੇਵੀਏ ਤਾਂ ਸਿਆਣੇ ਏਹ ਆਖਦੇ

ਹਨਾ ।੧੪੭॥
ਕਿਸੇ ਨੂੰ ਕਿਸੇ ਦਾ ਫਿਕਰ ਅੰਨ੍ਹੇ ਨੂੰ
ਫਿਕਰ ਡੰਗੋਰੀਆਂ ।੧੪੮॥
ਜਾਂ ਹਰ ਇੱਕ ਮਨੁੱਖ ਆਪੋਂ ਆਪਣੀ ਪਿਆ ਕਹੇ
ਇੱਕ ਦੂਜੇ ਦੀ ਨਾ ਸੁਣੇ ਤਾਂ ਸਿਆਣੇ ਆਖਦੇ ਹਨ
੧੪੮॥ ਕੁੱਤਾ ਰਾਜ ਬਹਾਲੀਏ
ਚੱਕੀ ਚੱਟਨ ਜਾਇ ।੧੪੯॥
ਜਾਂ ਇੱਕ ਕਮੀਨੇ ਜਿਹੇ ਆਦਮੀ ਨੂੰ ਕੋਈ ਵਡਾ ਦਰ
ਜਾ ਦੇਵੀਏ ਅਰ ਓਹ ਕਮੀਨੇ ਖਿਆਲਾਤ ਹੀ
ਪਿਆ ਸੁਝਾਵੇ ਤਾਂ ਲੋਕੀ ਆਖੇਗੀ ।੧੪੯॥
ਕੱਬੇ ਨੂੰ ਲੱਤ ਕਰਾਰੇ ਆਗਈ ।੧੫੦
ਜਾਂ ਕਿਸੇ ਮਨੁੱਖ ਦਾ ਕੋਈ ਬੁਰਾ ਕਰੇ ਅਰ ਓਹ ਬੁਰੇ

ਪੁਚ ਆਈ ਭੀ ਓਹਨੂੰ ਚੰਗੀ ਹੋ ਢੁੱਕੇ ਉਸ ਵੇਲੇ ਸਆਣੇ
ਇਹ ਆਖਦੇ ਹਨ॥੧੫੦॥

## ਉਹ ਮੰਨਦੀ ਨਹੀਂ ਉਹ ਵਲਦ ਅੰਢਦਾ ਹੈ॥੧੫੧॥

ਜਾਂ ਇੱਕ ਆਦਮੀ ਕਿਸੇ ਨਾਲ ਬਾਹਲਾ ਪਯਾਰ ਕਰ
ਦਾ ਹੈ ਅਰ ਉਹ ਅੱਗੋਂ ਉਸ ਵੱਲ ਤੱਕਦਾ ਭੀ ਨਹੀਂ
ਉਸ ਵੇਲੇ ਏਹ ਅਖੌਤ ਸਿਆਣੇ ਪਾਂਦੇ ਹਨ॥੧੫੧॥

## ਕੁਤੇ ਸੰਦੀ ਪੁਛਲੀ ਕਦੇ ਨ ਸਿੱਧੀ ਹੋਇ॥੧੫੨॥

ਜਾਂ ਇੱਕ ਆਦਮੀ ਪੁਰ ਕੋਈ ਭਲਿਆਈਆਂ ਪਏ
ਕਰੀਏ ਅਰ ਉਹ ਫੇਰ ਭੀ ਸਿੱਧਾ ਨ ਹੋਵੇ ਤਾਂ ਸਿਆਣੇ
ਏਹ ਅਖੌਤ ਪਾਂਦੇ ਹਨ॥੧੫੨॥

ਕੁਛੜ ਕੁੜੀ ਸ਼ਹਿਰ ਢੰਡੋਰਾ ੧੫੩

ਜਾਂ ਇੱਕ ਵਸਤੁ ਨੂੰ ਢੂੰਡੀਏ ਪਏ ਅਰ ਓਹ ਪਾਸੋਂ ਹੀ ਨਿਕ
ਲ ਆਵੇ ਉਸ ਵੇਲੇ ਈਉਂ ਆਖੀਦਾ ਹੈ ॥੧੫੩॥

ਕਿਸਮਤ ਦਿਆ ਬਲੀਆ ਰਿੱਧੀ
ਸਾਈ ਖੀਰ ਹੋ ਗਿਆ ਦਲੀਆ ॥
੧੫੪

ਜਾਂ ਇੱਕ ਕੰਮ ਕਿਸੇ ਦੇ ਪੂਰੇ ਕਤ੍ਰਲੇ ਲਈ ਕਰੀਏ ਅ
ਰ ਉਸ ਤੋਂ ਸਗੋਂ ਉਹਦਾ ਬੁਰਾ ਹੋ ਨਿਕਲੇ ਉਸ ਵੇਲੇ ਲੋ
ਕ ਈਉਂ ਆਖਣ ਲੱਗਦੇ ਹਨ ॥੧੫੪॥

ਕੋਠਾ ਉੱਸਰਿਆ ਤਰਖਾਣ -;
ਵਿੱਸਰਿਆ ॥੧੫੫॥

ਜੋ ਕੋਈ ਆਦਮੀ ਨਿਰਾ ਪੁਰਾ ਆਪਣੇ ਹੀ ਮਤਲਬ
ਲਈ ਕਿਸੇ ਸੇਤੀ ਪਿਆਰ ਕਰੇ ਅਰ ਮਤਲਬ ਕਢਕੇ

 ਮੁਨਦਰ ਕਰਦ ਭੀ ਨਾ ਬਣੇਂ ਤਾਂ ਆਖੀਦਾ ਹੈ।੧੫੫॥

## ਕੋਲਿਆਂ ਦੀ ਦਲਾਲੀ ਅਰ ਮੂੰਹ ਕਾਲਾ।੧੫੬॥

ਜਾਂ ਕੋਈ ਕਿਸੇ ਸਿਆਣੇ ਮਨੁਖ ਨੂੰ ਕਿਸੇ ਭੈੜੇ ਜਹੇ ਕੰਮ ਕਰਨ ਲਈ ਆਖੇ ਅਗੋਂ ਓਹ ਸਿਆਣਾ ਆਪਣੇ ਜੁਆਬ ਵਿਚ ਇਉਂ ਆਖਦਾ ਹੈ।੧੫੬॥

## ਕੀੜੀ ਨੂੰ ਨੂਠ ਹੀ ਦਰਿਆ।੧੫੭

ਕਿਸੇ ਗਰੀਬ ਨੂੰ ਥੋੜੀ ਜਿਹੀ ਵਸਤੂ ਦੇਈਏ ਅਰ ਓਹ ਵਡਾ ਪ੍ਰਸਿੰਨ ਹੋ ਜਾਏ ਤਾਂ ਲੋਕ ਆਖਦੇ ਹਨ।੧੫੭

## ਕੁੱਤੇ ਦੀ ਮੌਤ ਔਂਦੀ ਹੈ ਤਾਂ ਮਸੀਤੀ ਸੌਂਦਾ ਹੈ।੧੫੮॥

ਜਾਂ ਕੋਈ ਛੋਟਾ ਜਿਹਾ ਆਦਮੀ ਕਿਸੇ ਵਡੇ ਨਾਲ ਮਥ

ਲਾ ਬੈਠਦਾ ਹੈ ਅਰ ਸਟਾਂ ਪਿਆ ਆਖਾਂਦਾ ਹੈ ਉਸ ਵੇਲੇ
ਏਹ ਅਖੌਤ ਪਾਂਦੇ ਹਨ।੧੫੮॥

## ਕੰਧਾਂ ਨੂੰ ਭੀ ਕੰਨ ਹੁੰਦੇ ਹਨ।੧੫੯।

ਜਾਂ ਇੱਕ ਭੁਰੀ ਗੱਲ ਲੁਕਾ ਛਿਪਾ ਕੇ ਅੰਦਰ ਬੈਠ
ਕੇ ਕਰੀਏ ਅਰ ਓਹ ਬਾਹਰ ਨਿਕਲ ਜਾਵੇ ਤਾਂ ਲੋਕੀ
ਆਖਦੇ ਹਨ।੧੫੯॥

## ਕੰਨਾਂ ਦਾ ਕੱਚਾ ਕਦੀ ਨਾ ਹੋਵੇ ਸੱਚਾ
## ੧੬੦

ਜੋ ਆਦਮੀ ਹਰ ਇਕ ਦੀ ਗਲ ਪਿਆ ਮੰਨੇ ਆਪ ਕੁ
ਝ ਨਾ ਵਿਚਾਰੇ ਜੋਰੇ ਓਹਨੂੰ ਲੋਕ ਇਉਂ ਆਖਣ ਲਗ
ਪੈਂਦੇ ਹਨ।੧੬੦॥

## ਕੱਖ ਦੇ ਓਹਲੇ ਲੱਖ।੧੬੧॥

ਜਾਂ ਇਕ ਭੈੜੀ ਨਿਕੱਮੀ ਜਹੀ ਵਸਤੂ ਤੋਂ ਕੋਈ ਬ

ਨੂੰ ਫਲ ਜਿਸ ਨੂੰ ਹੀਰਾ ਹਿੱਸਾ ਪਏ ਤਾਂ ਓਹਨੂੰ ਲੋਕ ਇ-
ਉਂ ਆੱਖਣ ਲੱਗ ਪੈਂਦੇ ਹਨ।੧੬੧॥

## ਲੰਙਨ ਬੈਠਿਕੇ ਦਾੜ੍ਹੀ ਹੱਥ ਪਾਣਾ।
## ੧੬੧

ਜਾਂ ਕੋਈ ਮਨੁੱਖ ਸਾਅਣੇ ਗੱਲਾਂ ਬਣਾ ਕਰ ਕਿ-
ਰਿਆ ਕਰੇ ਉਸਨੂੰ ਦੇਖਕੇ ਸਿਆਂਣੇ ਮਨੁਖ ਇੱਤ
ਇਉਂ ਆਖਦੇ ਹਨ।੧੬੨॥

## ਲੱਪੀ ਵਿੱਚ ਰੋੜ ਖੜਕਣਾ।੧੬੩

ਜਾਂ ਕੋਈ ਨਿਕੰਮੀਆਂ ਗੱਲਾਂ ਪਿਆ ਕਰੇ ਅਰ ਉਸ
ਵਿੱਚੋਂ ਅਰਥ ਕੁਝ ਨਾ ਨਿਕਲੇ ਉਸਨੂੰ ਲੋਕ ਆਖਦੇ
ਹਨ।੧੬੩॥

## ਖੁੱਲੀ ਭੁੱਖੀ ਸਰਦਾ ਹੈ।੧੬੪॥

ਜਦ ਕੋਈ ਆਦਮੀ ਦੂਸਰੇ ਦੇ ਧਨ ਤੇ ਸਖੀ ਹੋਵੈ

ਠੇਅਰ ਅਪਣੇ ਨੂੰ ਰੱਤੀ ਨਾ ਹਿਲਾਵੇ ਉਸ ਉੱਤੇ ਇਹ ਫੜ
ਅਖੌਤ ਹੈ। ੧੬੪॥

## ਖਲੋਦਾ ਖਾਲਸਾ। ੧੬੫॥੮॥

ਜਾਂ ਇੱਕ ਵਸਤ੍ਰ ਬਹੁਤਿਆਂ ਨੂੰ ਵੰਡਨ ਲਈ ਰੱਖੀ ਹੋਵੇ ਅਰ ਵੰਡਨ ਵੇਲਿਓਂ ਪਿੱਛੋਂ ਕੋਈ ਆਨ ਮੰਗੇ ਉਸ ਵੇਲੇ ਵੰਡਨ ਵਾਲਾ ਇਹ ਅਖੌਤ ਪਾਂਦਾ ਹੈ - ਭਾਈ ਜੋ ਖਲੋਤੇ ਸੇ ਸੋ ਲੈ ਗਏ। ੧੬੫॥

## ਖੇਰ ਕਲੰਦਰਾਂ ਹੁੰਝਾਂ ਬਾਂਦਰਾਂ। ੧੬੬

ਜਾਂ ਕਿਸੇ ਕੰਮ ਦਾ ਫਲ ਕਰਣ ਵਾਲੇ ਨੂੰ ਨਾ ਮਿਲੇ ਅਰ ਹੋਰ ਨੂੰ ਹੀ ਮਿਲੇ ਤਾਂ ਉਸ ਵੇਲੇ ਕੰਮ ਕਰਣ ਵਾਲੇ ਇਉਂ ਆਖਣ ਲੱਗ ਜਾਂਦੇ ਹਨ। ੧੬੬

## ਮੂਹ ਦਿਆਂ ਇੱਠਾਂ ਕਰੀ ਭਰੀਆਂ

## ਕਦੀ ਖਾਲੀ॥੧੬੭॥

ਜਾਂ ਇੱਕ ਦੌਲਤ ਮੰਦ ਗਰੀਬ ਹੋ ਜਾਵੇ ਜਾਂ ਗਰੀਬ ਦੌਲਤ ਮੰਦ ਹੋ ਜਾਵੇ ਤਾਂ ਸਿਆਣੇ ਇਉਂ ਆਖਦੇ ਹਨ

## ਖੁੱਲਾ ਡੁੱਲਾ ਅਰ ਬੱਧਾ ਲੱਦਾ।

ਜਾਂ ਇੱਕ ਆਦਮੀ ਸਾਂਭ ਕੇ ਕੋਈ ਵਸਤੂ ਨ ਰੱਖੇ ਅਰੁ ਭੁਆ ਬੈਠੇ ਤਾਂ ਓਹਨੂੰ ਸੁਣਾ ਕੇ ਲੋਕੀ, ਇਉਂ ਆਖੌਤ ਪਾਂਦੀ ਹੈ।੧੬੮॥

## ਖਾਣ ਪੀਣ ਨੂੰ ਰੰਗੀ ਭਲੀ ਤੇ ਰਾਮ ਜਪਣ ਨੂੰ ਰੋਗੀ॥੧੬੯॥

ਜਾਂ ਇੱਕ ਆਦਮੀ ਖਾਣ ਵੇਲੇ ਦੌੜ ਪਵੇ ਅਰ ਕੰਮ ਵੇਲੇ ਬਹਾਨਾਂ ਰਾਘਣਾ ਏ ਉਸ ਨੂੰ ਵੇਖ ਕੇ ਸਿਆਣੇ ਇਹ ਅਖਾਣ ਪਾਂਦੇ ਹਨ।੧੬੯॥

## ਖਾਜੇ ਦਾ ਗੁਆੜ ਵੱਡ੍ਹਾ ॥੧੭॥

ਜਾਂ ਕਿਸੇ ਮੁਕਦਮੇਂ ਵਿੱਚ ਘਰ ਦੇ ਆਦਮੀ ਹੀ ਗੁਆ
ਹ ਬਣਕੇ ਦੋਖੀ ਨੂੰ ਬਚਾਇਆ ਚਾਹਨ ਉਸ ਵੇਲੇ
ਸਿਆਣੇ ਇਹ ਆਖੌਤ ਮੂਹੋਂ ਬੋਲਦੇ ਹਨ ॥੧੭॥

## ਖਾਂਨਾ ਪੀਨਾਂ ਆਪਣਾ ਤੇ ਨਿਰੀ ਸਲਾਮਾਲੈਕਾ ॥੧੮॥

ਜਾਂ ਇੱਕ ਮਨੁੱਖ ਆਪਣਾ ਖਾਵੇ ਪੀਏ ਅਰ ਹਰ ਇੱਕ
ਨਾਲ ਮਿਲੇ ਗਿਲੇ ਜੇ ਕਦੀ ਓਹਨੂੰ ਕੋਈ ਖੁਸ਼ਾਮਦੀ
ਆਖਕੇ ਤਾਂਨਾ ਮਾਰੇ ਲੋਕੀ ਆਖਦੀ ਹੈ ॥੧੮॥

## ਖਾਂਨਦੇ ਖਾਣੀ ਪਰਾਹੁਣੇ ॥੧੯॥

ਜਾਂ ਇਕ ਵੱਡਾ ਦੌਲਤਮੰਦ ਆਪ ਦੂੰ ਛੋਟਿਆਂ ਨੂੰ ਛੱਡ
ਕੇ ਵੱਡਿਆਂ ਦੇ ਮਿਲਨ ਲਈ ਜਾਂਦਾ ਹੈ ਅਰ ਛੋਟੇ

ਸ਼ਿਕਾਇਤ ਕਰਨ ਜੋ ਸਾਨੂੰ ਕਿਉਂ ਨਹੀਂ ਮਿਲਦਾ ਤਾਂ ਉਸ ਵੇਲੇ ਲੋਕੀ ਇਹ ਗੱਲ ਆਖਦੀ ਹੈ।੧੭੨॥

## ਖੂਹ ਪੁਟਦਿਆਂ ਨੂੰ ਖਾਤਾ ਤਿਆਰ ਹੈ।੧੭੩॥

ਜਾਂ ਕੋਈ ਮਨੁਖ ਕਿਸੇ ਨਾਲ ਵੈਰ ਕਰਨ ਲਈ ਜਤਨ ਕਰੇ ਅਰ ਉਸਦਾ ਆਪਣਾ ਹੀ ਬੁਰਾ ਹੋਵੇ ਉਸ ਵੇਲੇ ਸਿਆਣੇ ਇਉਂ ਆਖਦੇ ਹਨ।੧੭੩॥

## ਗੱਲ ਮੂੰਹੋਂ ਕੱਢੀ ਬਿਗਾਨੀ ਹੋਈ।

ਜਾਂ ਇੱਕ ਜਣਾ ਕੋਈ ਗੱਲ ਜਾ ਕਰੇ ਤਾਂ ਉਸ ਤੋਂ ਕੁੱਝ ਵਿਗਾੜ ਨਿਕਲੇ ਉਸ ਵੇਲੇ ਲੋਕ ਏਹ ਗੱਲ ਆਖਦੇ ਹਨ।੧੭੪॥

## ਗੁੜ ਦਿੱਤਿਆਂ ਮਰੇ ਤਾਂ ਵਿਹੁ ਕਿਉਂ

# ਦੋਹਣਾ।੧੭੫॥

ਜਾਂ ਇੱਕ ਲਹਣਦਾਰ ਲਹਨਾ ਮੰਗਣ ਲਈ ਜਾਂਕੇ ਹੀ ਆਪਣੇ ਵੈਰੀ ਨੂੰ ਵੱਸ ਕਰਣ ਲਈ ਪਹਿਲੋਂ ਹੀ ਧਮਕੀਆਂ ਦੇਨ ਲੱਗ ਪਵੇ ਉਸ ਵੇਲੇ ਏਹ ਅਖੌਤ ਆਖਦੇ ਹਨ-॥੧੭੫

## ਘਰ ਨਹੀਂ ਤੰਦ ਜੁਲਾਹੇ ਨਾਲ ਡਾਂਗੋ ਡਾਂਗੀ।।੧੭੬

ਜਾਂ ਇੱਕ ਨਿਰਧਨ ਆਦਮੀ ਬੜੇ ਰਥਪਾਰ ਵਾਲਿਆਂ ਦੀਆਂ ਗੱਲਾਂ ਕਰੇ ਅਰ ਉਨ੍ਹਾਂ ਨਾਲ ਬਿਪਾਰ ਦਾ ਝਗੜਾ ਪਿਆ ਕਰੇ ਅਰ ਓਹ ਆੱਖਣ ਭੁਪਜਾਂਕੇ ਦੱਤੇ ਉਸ ਕੋਲੋਂ ਨਾ ਨਿਕਲ ਸੱਕੇ ਤਾਂ ਸਿਆਣੇ ਇਹ ਅਖੌਤ ਆਖਦੇ ਹਨ।੧੭੬

## ॥ ਘਰ ਵਿੱਚ ਭੁੱਖ ਤੇ ਬੂਹੇ ਡੇਉਢੀ

ਜੋ ਮਨੁੱਖ ਨਿਰਧਨ ਹੋਕੇ ਵਡੀਆਂ ੨ ਸ਼ੇਖੀਆਂ

ਦੀਆਂ ਗਲਾਂ ਪਿਆਰ ਕਰੇ ਉਸ ਦੇ ਵਲੋਂ ਲੋਕ ਏਹ ਆਖੇ: ਤੇ ਆਖਦੇ ਹਨ। ੧੭੮॥

## ਰੋਂਦੂ ਜਾਵੇ ਸੈਂ ਦੂਏ ਰਿੱਲੇ ਦੀ ਹੋਣ ੧੭੮

ਜਾਂ ਇੱਕ ਮਜਾਜੀ ਆਦਮੀ ਕਦੀ ਕਿਸੇ ਕੋਲ ਨਾ ਜਾਵੇ ਅਰ ਉਸ ਨੂੰ ਤਾਂ ਭੀ ਹੀ ਲੋੜ ਪੈ ਜਾਵੇ ਕਿਸੇ ਦੇ ਘਰ ਜਾਣ ਦੀ ਅਰ ਓਹ ਜਾਵੇ ਓਹਨੂੰ ਵੇਖ ਕੇ ਲੋਕੀ ਇਹ ਆਖਦੀ ਹੈ। ੧੭੮॥

## ਘਰ ਦਿਆਂ ਪੀਰਾਂ ਨੂੰ ਤੇਲ ਦੇ ਮਲੀਦੇ। ੧੭੯॥

ਜਾਂ ਕਿਸੇ ਭਾਣੀ ਅਪਣੇ ਘਰ ਦੇ ਆਦਮੀ ਨੂੰ ਛੱਡ ਕੇ ਕਿਸੇ ਓਪਰੇ ਦੀ ਵਡਿਆਈ ਪਈ ਹੋਵੇ ਤਾਂ ਇਹ ਅੱਖੌਤ ਕੌਮ ਔਂਦੀ ਹੈ। ੧੭੯॥

## ਘਰ ਦਾ ਜੋਗੀ ਜੋਗੜਾ ਬਾਹਰ

ਦਾ ਜੋਗੀ ਸਿੱਧਾਂ ॥੧੮੦॥

ਇਹ ਅਖੌਤ ਤਦ ਵਰਤੀ ਜਾਂਦੀ ਹੈ ਜਾਂ ਘਰ ਵਾਲੀ ਆਂਦਾ ਤਾਂ ਹੋਵੇ ਅੰਤ ਅਨਾਦਰ ਅਰ ਬਾਹਰ ਵਾਲੀ ਆਂਦਾ ਹੋਵੇ ਅਤਿ ਆਦਰ ॥੧੮੦॥

ਘੁਮਿਆਰੀ ਆਪਣਾ ਭਾਂਡਾ
ਸਲਾਂਹਦੀ ਹੈ ॥੧੮੧॥

ਜਾਂ ਇੱਕ ਮਨੁਖ ਅਪਨੀ ਨਿਕੰਮੀ ਜਿਹੀ ਵਸਤੂ ਨੂੰ ਪਿਆ ਸਲਾਹੇ ਅਰ ਪਰਾਈ ਚੰਗੀ ਤੋਂ ਚੰਗੀ ਨੂੰ ਪਿਆ ਨਿੰਦੇ ਤਾਂ ਸਿਆਣੇ ਆਖਦੇ ਹਨ ॥੧੮੧॥

ਘੀਉ ਵਿੱਚ ਪੰਜਾ ਹੈਨ ॥੧੮੨॥

ਜਾਂ ਇੱਕ ਮਨੁੱਖ ਨੂੰ ਸਭ ਪਾਸਿਓਂ ਆਮਦਨੀ ਆ-
ਵਨ ਹੋਵੇ ਉਸ ਨੂੰ ਸਿਆਣੇ ਹਾਸੀ ਨਾਲ ਏਹ ਆਹ

 ਏਹਨਾ। ੧੮੨॥

## ਘਰ ਨਹੀਂ ਖਟੱਣ ਅਰ ਮਰਨ ਦੀਆਂ ਰੀਝਾਂ। ੧੮੩॥

ਜਾਂ ਗਰੀਬ ਆਪਣੇ ਵਿਤੋਂ ਬਾਹਲੀਆਂ ਗੱਲਾਂ ਕਰੇ ਤਦ, ਏਕ ਇਉਂ ਆਖਣ ਲਗ ਜਾਂਦੇ ਹਨ। ੧੮੩॥

## ਚਿੜੀਆਂ ਦੀ ਮੌਤ ਗੁਆਰਾਂ ਦਾ ਹਾਸ

ਜਾਂ ਕਿਸੇ ਬੇਗਾਣੇ ਦੇ ਨੁਕਸਾਨ ਨੂੰ ਵੇਖ ਕੇ ਹੋਰ ਪਏ ਹੱਸਣ ਉਸ ਵੇਲੇ ਇਹ ਆਖੀਦਾ ਹੈ। ੧੮੪॥

## ਘਰੋਂ ਆਇਆ ਮੈਂ ਸਨੇਹੇ ਤੂੰ ਦੇਵੇਂ।

ਜਿਸ ਮਨੁੱਖ ਨੂੰ ਕਿਸੇ ਗੱਲ ਦੀ ਸਾਰੀ ਪੂਰੀ ਖਬਰ ਹੋਵੇ ਅਰ ਓਹਦੇ ਸਾਮ੍ਹਣੇ ਕੋਈ ਝੂਠੀਆਂ ਫੜਾਂ ਪਿਆ ਮਾਰੇ ਤਾਂ ਇਹ ਅਖੌਤ ਬੋਲੀਦੀ ਹੈ। ੧੮੫॥

## ਚੂਹੜਿਆਂ ਦੇ ਆਖੇ ਡੰਗਰ ਨਹੀਂ ਮਰਦੇ।੧੮੬॥

ਜਾਂ ਕਿਸੇ ਦਾ ਦੁਸ਼ਮਨ ਅਪਣੇ ਵੈਰੀ ਨੂੰ ਗਾਲੀਆਂ ਪਿਆ ਦੇਵੇ ਤਾਂ ਸਿਆਣੇ ਓਹਨੂੰ ਏਹ ਅਖੌਤ ਪਾਕੇ ਤਸੱਲੀ ਦੇਂਦੇ ਹਨ।੧੮੬॥

## ਚੰਦ ਚੜ੍ਹੇ ਛੱਪੇ ਨਹੀਂ ਰਹਿੰਦੇ।

ਜਾਂ ਇੱਕ ਆਦਮੀ ਰੰਜ ਹੋਵੇ ਜਾਂ ਪ੍ਰਸੰਨ ਹੋਵੇ ਤਾਂ ਓਹਦੀ ਖੁਸ਼ੀ ਗ਼ਮੀ ਓਹਦੇ ਚੇਹਰਿਓਂ ਹੀ ਪਈ ਪ੍ਰਤੀਤ ਹੁੰਦੀ ਹੈ ਤਾਂ ਲੋਕ ਆਖਦੇ ਹਨ।੧੮੭॥

## ਚੰਦ ਚੜ੍ਹੇ ਦੀ ਤੰਦ ਪਰਵਾਨ।੧੮੮

ਜਿਸ ਵੇਲੇ ਜਿਸ ਵਸਤ ਦੀ ਲੋੜ ਹੋਵੇ ਉਸ ਵੇਲੇ ਓਹ ਨਾ ਮਿਲੇ ਅਰ ਪਿਛੋਂ ਕੋਈ ਲਿਆ ਦੇਵੇ ਤਾਂ ਉਸ

 ਇਉਂ ਆਖੀਦਾ ਹੈ। ੧੮੮॥

## ਚਲਿਆ ਚਲਿਆ ਜਾ ਕਰਮਾਂ ਦਾ ਖੱਟਿਆ ਖਾ। ੧੮੯॥

ਜਾਂ ਇੱਕ ਮਨੁੱਖ ਬਾਹਲੇ ਹੀ ਯਤਨ ਕਰਦਾ ਹੈ ਅਰ ਫਲ ਚੰਗਾ ਨਹੀਂ ਹੁੰਦਾ ਘਰ ਆਬਰਾਂਦ· ਹੈ ਤਾਂ ਲੋਕੀ ਆਖਦੀ ਹੈ। ੧੮੯॥

## ਚੋਰ ਦੀ ਦਾੜ੍ਹੀ ਵਿੱਚ ਤਿਨਕਾ।

ਜਾਂ ਕੋਈ ਆਦਮੀ ਝੂਠਾ ਹੋਵੇ ਅਰ ਉਹਨੂੰ ਕੋਈ ਕੁਝ ਨ ਭੀ ਕਹੇ ਅਰ ਓਹ ਉਦਾਸ ਪਿਆ ਫਿਰੇ ਤਾਂ ਲੋਕ ਓਹਨੂੰ ਵੇਖ ਕੇ ਆਖਦੇ ਹਨ। ੧੯੦॥

## ਢੋਲੇਂ ਦੂਰ ਸੇ ਦੂਰਾ। ੧੯੧॥

ਜਦ ਸੱਕੇ ਮਿੱਤ੍ਰ ਜਾਂ ਭਿਰਾ ਵੱਖੋ ਵੱਖ ਦੂਰ ਰਘਰਾਂ

ਵਿੱਚ ਰਹਿੰਦੇ ਹੋਣ, ਅਰ ਸੁਖ ਦੁਖ ਵਿੱਚ ਨਾਰਲ ਬੈਠ 
ਨ ਤਾਂ ਲੋਕ ਉਨ੍ਹਾਂ ਨੂੰ ਵੇਖ ਕੇ ਇਉਂ ਆਂਹਦੇ ਹਨ ॥੧੯੧

## ਰੋਰਦੀ ਮਾਂ ਤੇ ਕੁੱਛ ਬਹਿ ਰੋਵੇ ॥੧੯੨

ਜਿਸਦੇ ਘਰ ਵਿੱਚ ਪੁੱਤ ਧੀਆਂ ਬਦਚਲਣ ਹੋਵਨ-
ਮਾਂਪੇ ਕੁਝ ਨਹੀਂ ਕਰ ਸੱਕਦੇ, ਅਰ ਅੰਦੋਰੇ ਅੰਦਰ ਪਏ
ਝੁਰਦੇ ਹਨ ਉਨ੍ਹਾਂ ਨੂੰ ਵੇਖ ਕੇ ਸਿਆਣੇ ਇਹ ਅਖੌਤ
ਪਾਂਦੇ ਹਨ ॥੧੯੨॥

## ਚਾਦਰ ਵੇਖ ਕੇ ਪੈਰ ਪਸਾਰੀਏ ॥

ਜੋ ਆਦਮੀ ਸਮਰਥਾ ਤੋਂ ਵਧ ਕੇ ਕੰਮ ਕਰੇ ਅਰ -
ਫੇਰ ਦੁਖੀ ਹੋ ਕੇ ਪਿਆ ਰੋਂਜੇ ਤਾਂ ਸਿਆਣੇ ਲੋਕ ਆਂਹਦੇ
ਹਨ ॥੧੯੩॥

## ਚੰਗੀ ਕਰ ਬਣਲੀਏ ਪੇੜੇ ਲਏ
## ਚੂਰਾ ॥੧੯੪॥

ਜਾਂ ਇੱਕ ਆਦਮੀ ਨੂੰ ਅਪਣਾ ਸਮਝ ਕੇ ਕੋਈ ਕੰਮ ਸੌਂਪੀਏ, ਅਰ ਓਹੀਓ ਪਿਆ ਵਿਗਾੜੇ ਉਸ ਵੇਲੇ ਲੋਕ ਏਹ ਅਖੌਤ ਪਾਂਦੇ ਹਨ ॥੧੯੪॥

## ਰਬ ਲਕੜੀ ਰੋੜ੍ਹੀਆਂ ਦੀ ਰਖਵਾਲੀ ॥ ੧੯੫

ਇਹ ਅਖੌਤ ਭੀ ਤਾਂਹੀਓ ਬੋਲੀਦੀ ਹੈ- ਜਾਂ ਕਿਸੇ ਛੋਟੇ ਆਦਮੀ ਨੂੰ ਕੋਈ ਮੋਹਤਬਿਰ ਬਣਾ ਕੇ ਕੋਈ ਕੰਮ ਸੌਂਪੀਏ ਅਰ ਓਹ ਨੁਕਸਾਨ ਪਿਆ ਕਰੇ ॥੧੯੫॥

## ਚੋਰ ਉਚੱਕਾ ਚੌਧਰੀ ਗੁੰਡੀ ਨਾਰ ਪਰਧਾਨ ॥੧੯੬॥

ਜਦ ਜਿੱਥੇ ਕਿੱਥੇ ਭਲੇ ਮਾਨਸ ਦੀ ਵਾਹ ਨ ਚੱਲੇ ਅਰ ਲੁੱਚੇ ਸ਼ੋਹਦੇ ਹੀ ਕੰਮ ਲੈ ਨਿਕਲਣ ਤਾਂ ਭਲੇ ਆਦਮੀ ਸਮਝ ਕੇ ਮੂਹੋਂ ਇਉਂ ਆਖਣ ਲੱਗ ਜਾਂਦੇ ਹਨ ॥੧੯੬॥

## ਛੱਜ ਬੋਲਿਆ ਛਾਣਨੀ ਕੀ ਬੋਲੇ।

੧੮੭

ਜਿੱਥੇ ਇੱਕ ਭਲਾ ਆਦਮੀ ਅਪਣੇ ਕਿਸੇ ਨੂੰ ਕੁੱਝ ਸਿੱਖ ਮੱਤ ਸਮਝਾ ਰਿਹਾ ਹੋਵੇ ਅਰ ਕੋਈ ਲੁੱਚਾ ਯਾ ਨਿਕੰਮਾ ਭੀ ਆਣ ਕੇ ਸਮਝਾਨ ਲੱਗ ਪਵੇ ਤਾਂ ਲੋਕੀ ਇਉਂ ਆਖਣ ਲੱਗਦੀ ਹੈ। ੧੮੭।।

## ਜੱਟ ਕੀ ਜਾਣੇ ਲੌਂਗਾਂ ਦੀ ਸਾਰ। ੧੮੮।

ਜਾਂ ਇੱਕ ਮੂਰਖ ਕੋਈ ਅਪਣੇ ਬੁਤੀਓਂ ਵਧਕੇ ਕੱਠ ਕਰ ਬੈਠੇ ਉਸ ਵੇਲੇ ਸਜਾਂ ਨੇ ਇਹ ਅਖੌਤ ਪਾਂਦੇ ਹਨ।

## ਜਵਾਂਦਾ ਬੋਹਲ ਖੇਤ ਰਖਵਾਲਾ

੧੮੯

ਜਾਂ ਇੱਕ ਭੁੱਖਾ ਜਾਂ ਬੇਈਮਾਨ ਮਨੁੱਖ ਕਿਸੇ ਧਰਮਰਥ ਪੁਰ ਬਹਾਲੀਏ ਅਰ ਫਿਰ ਕੁੱਝ ਖਾ ਜਾਵੇ ਤਾਂ ਸਆਣੇ ਆਂਹਦੇ ਹਨ। ੧੮੯।।

## ਜੱਟ ਕੀ ਜਾਣੈ ਰੋਕਲੇ ਤੇ ਪੱਟ- ਬਹੇੜੇ ਖਾਹ। ੨੦੦॥

ਜਾਂ ਕਿਸੇ ਅਣਜਾਣ ਨੂੰ ਕੁੱਝ ਜਵਾਹਰਾਤ ਯਾ ਕੋਈ ਚੀਜ਼ ਵਸਤੂ ਦਾ ਭਾ ਪੁੱਛੀਏ ਓਨੂੰ ਨਾ ਆਵੇ ਤਾਂ ਸਿਆਣੇ ਆਂਹਦੇ ਹਨ। ੨੦੦॥

## ਜਾਂਦੇ ਚੋਰ ਦੀ ਲੰਗੋਟੀ ਹੀ ਸਹੀ ੨੦੧

ਜਾਂ ਇੱਕ ਆਦਮੀ ਕਿਸੇ ਵਡੇ ਬਿਪਾਰ ਨੂੰ ਜਾਵੇ ਅਰ ਜਿਨੀ ਓਨੂੰ ਉਮੇਦ ਹੈ ਉਸ ਤੋਂ ਬਹੁਤ ਘਾਟ ਲੱਭੇ ਤਾਂ- ਲੋਕ ਇਹ ਆਂਹਦੇ ਹਨ। ੨੦੧॥

## ਜਿਦੀ ਕੋੱਠੀ ਦਾਣੇ ਓਹਦੇ ਕੰਮਲੇ ਭੀ ਸਿਆਣੇ। ੨੦੨॥

ਜਾਂ ਇੱਕ ਆਦਮੀ ਜਿਹਾ ਕਿਹਾ ਨਿਕੰਮਾ ਭੀ ਹੋਵੇ ਅਰ

ਧਨ ਪਾਤ੍ਰ ਹੋਵੇ ਤੇ ਲੋਕ ਉਸ ਦਾ ਬਹੁਤਾ ਆਦਰ ਭਾਵ ਕਰਨ ਤਾਂ ਸਿਆਣੇ ਆਂਹਦੇ ਹਨ ।੨੦੨॥

## ਜਿੱਧਰ ਗਈਆਂ ਬੇੜੀਆਂ ਓਧਰ ਗਏ ਮਲਾਹ ।੨੦੩॥

ਜਾਂ ਇੱਕ ਆਦਮੀ ਦਾ ਬਾਹਲਾ ਨੁਕਸਾਨ ਪਹਿਲੇ ਹੋ ਚੁੱਕਾ ਹੋਵੇ ਅਰ ਮੁੜ ਥੋੜਾ ਜਿਹਾ ਨੁਕਸਾਨ ਹੋਰ ਹੋ ਜਾਵੇ ਅਰ ਲੋਕ ਅਫਸੋਸ ਕਰਨ ਤਾਂ ਓਹ ਇਹ ਅਖੌਤ ਪਾਂਦਾ ਹੈ।

## ਜਣੇ ੨ ਦੀ ਲੱਕੜੀ ਅਰ ਇੱਕ ਜਣੇ ਦਾ ਬੋਲਾ ।੨੦੪॥

ਜਾਂ ਇੱਕ ਗਰੀਬ ਆਦਮੀ ਹੋਵੇ ਅਰ ਉਸ ਨੂੰ ਥੋੜਾ ੨ ਭੀ ਕੋਈ ਦੇਵੇ ਤੇ ਓਦੀ ਚੰਗੀ ਜੀਵਕਾ ਬਣ ਜਾਵੇ ਓਹਨੂੰ ਲੋਕ ਇਉਂ ਆਂਹਦੇ ਹਨ ।੨੦੪॥

## ਜਿਹੇ ਭੂਹ ਤਿਹੇ ਫਰਿਸ਼ਤੇ ॥੨੦੫॥

ਜਾਂ ਦੋ ਆਦਮੀ ਕਿਤੇ ਇੱਕ ਕੰਮ ਨੂੰ ਜਾਣ ਇੱਕ ਦਾ ਆਦਰ ਵੱਧੇ ਅਰ ਦੂਜੇ ਦਾ ਘੱਟ ਹੋਵੇ ਅਰ ਓਹ ਸਿਕਸਤੁ ਕਰੇ ਤਾਂ ਲੋਕ ਇਉਂ ਆਖਦੇ ਹਨ ॥੨੦੫॥

## ਜਿਹਾ ਮੂੰਹ ਤਿਹੀ ਚੁਪੇੜ ॥੨੦੬॥

ਜਾਂ ਇੱਕ ਗੁਣੀ ਅਰ ਦੂਜਾ ਮੂਰਖ ਦੋਵੇਂ ਕਿਸੇ ਇੱਕ ਕੰਮ ਨੂੰ ਜਾਣ ਤਾਂ ਗੁਣੀ ਦੀ ਬੜੀ ਖਾਤਰ ਵੇਖਕੇ ਜਾਂ ਮੂਰਖ ਕੁੜ੍ਹੇ ਉਸ ਵੇਲੇ ਲੋਕੀ ਆਖਦੀ ਹੈ ॥੨੦੬॥

## ਜਿਹਾ ਬੀਜੇ ਤਿਹਾ ਵੱਢੇ ॥੨੦੭॥

ਜੋ ਆਦਮੀ ਸਦਾ ਝੇੜ੍ਹ ਕਰਦਾ ਫਿਰੇ ਅਤੇ ਇੱਕ ਦਿਹਾੜੇ ਫੜਿਆ ਜਾਵੇ ਤਾਂ ਓਹਨੂੰ ਵੇਖਕੇ ਲੋਕੀ ਆਖਦੀ ਹੈ ॥੨੦੭॥

## ਜਿਦੜੀ ਨਾਲ ਜਹਾਂਨ । ੨੦੮ ॥

ਜਾਂ ਕਿਸੇ ਉਪਰ ਭਾਰੀ ਬਿਪਦਾ ਆਨ ਪਵੇ ਮਰਣ ਪਰਅੰਤ ਅਰ ਓਹਨੂੰ ਸੁੱਝੇ ਕੁੱਝ ਨਾ ਤਾਂ ਲੋਕੀ ਆਖੇ ਗੀ । ੨੦੮ ॥

## ਜੋੜ੍ਹ ਓਏ ਭੈੜਿਆ ਜੋੜ੍ਹ ਖਾ ਜਾ- ਨੀਗੇ ਹੋਰ । ੨੦੯ ॥

ਜੋ ਮਨੁੱਖ ਆਪਣਾ ਢਿੱਡ ਬੰਨਕੇ ਪਿਆ ਕੁੜ ਜੋੜੇ ਔਰ ਕੋਈ ਹੋਰ ਹੀ ਲੁੱਟ ਜਾਂ ਚੁਰਾ ਲੈ ਜਾਵੇ ਉਸ ਵੇਲੇ ਇਹ ਅਖੌਤ ਆਖਦੇ ਹਨ । ੨੦੯ ॥

## ਜੋੜ੍ਹ ਗਏ ਸੋ ਰੋੜ੍ਹ ਗਏ ਖਾ ਗਏ ਰੰਗ ਲਾ ਗਏ । ੨੧੦

ਜੋ ਮਨੁੱਖ ਆਪ ਖੱਟੇ ਅਰ ਖਾ ਜਾਵੇ ਜੋ ਓਹਨੂੰ ਕੋਈ

ਜਮਾਂ ਕਰਨ ਲਈ ਮੱਤ ਦੇਵੇ ਤਾ ਓਹ ਅਗੋਂ ਇਹ ਜਵਾਬ ਦੇਂਦਾ ਹੈ॥੨੧੦॥

## ਜੋੜ ੨ ਮਰਜਾਣਗੇ ਅਰ ਮਾਲ ਜਵਾਈ ਖਾਣਗੇ।

ਜਾਂ ਇੱਕ ਮਨੁੱਖ ਸੂਮਤਾ ਨਾਲ ਜੋੜਦਾ ੨ ਮਰਜਾਂਦਾ ਹੈ ਅਰ ਪਿਛੋਂ ਕੋਈ ਹੋਰ ਓਹਦਾ ਮਾਲ ਖਾ ਜਾਂਦਾ ਹੈ ਤਾਂ ਲੋਕ ਆਖਦੇ ਹਨ॥੨੧੧॥

## ਜੇਹੀ ਕਰਨੀ ਤੇਹੀ ਭਰਨੀ।

ਜਾਂ ਇੱਕ ਮਨੁੱਖ ਕਿਸੇ ਦੇ ਬੁਰਾ ਕਰਨ ਲਈ ਲੱਕ ਬੰਨ੍ਹ ਲਵੇ ਅਰ ਓਹਦਾ ਆਪਣਾ ਹੀ ਬੁਰਾ ਹੋਣ ਲੱਗੇ ਉਸ ਵੇਲੇ ਲੋਕੀ ਇਉਂ ਆਖਣ ਲਗਦੀ ਹੈ॥੨੧੨॥

## ਜਿਸ ਦਾ ਕੰਮ ਉਸੀ ਨੂੰ ਸਾਜੇ ਹੋ

## ਰਕਰੇਂ ਤਾਂ ਠੇਂਗਾ ਬਾਜੇ।੨੧੩।

ਜਾਂ ਕੋਈ ਆਪਣੇ ਕੰਮ ਨੂੰ ਛੱਡ ਕੇ ਕਿਸੇ ਹੋਰੀ ਦੇ ਕੰਮ ਨੂੰ ਜਿਨੂੰ ਚੰਗੀ ਤਰ੍ਹਾਂ ਨਹੀਂ ਜਾਣਦਾ, ਕਰਣ ਲੱਗ ਪਵੇ ਅਰ ਓਹ ਖਿਗੜ ਜਾਵੇ ਤਾਂ ਲੋਕੀ ਇਹ ਆਖੇਗੀ।

## ਜਿਸ ਤਨ ਲੱਗੇ ਸੋਈ ਤਨ ਜਾਣੇ ਕੌਣ ਜਾਣੇ ਪੀੜ ਪਰਾਈ।੨੧੪

ਜਾਂ ਇੱਕ ਆਦਮੀ ਦੇ ਸਿਰ ਪੁਰ ਕੋਈ ਬਿਪਦਾ ਆਣ ਪਵੇ ਅਰ ਲੋਕ ਓਹਨੂੰ ਮੱਤੀ ਦੇ ਕੇ ਮੂਰਖ ਪਏ ਬਣਾਨ ਤਾਂ ਓਹ ਇਹ ਅਖੌਤ ਪਾਂਦਾ ਹੈ।੨੧੪।।

## ਜਿੱਥੇ ਵੇਖੇਂ ਤਵਾ ਪਰਾਤ ਉੱਥੇ ਗਾਵੇਂ ਦਿਨ ਤੇ ਰਾਤ।੨੧੫।।

ਜਾਂ ਇੱਕ ਮਨੁੱਖ ਅਪਣੀ ਕੋਈ ਮੱਤ ਨਹੀਂ ਰੱਖਦਾ ਪ

 ਰ ਇੱਕ ਨਾਲ ਓਹ ਜਿਹਾ ਹੀ ਬਣ ਬੈਠਦਾ ਹੈ ਤਾਂ ਲੋਕੀ
ਆਖਦੀ ਹੈ।੨੧੫॥

## ਜਿੱਥੇ ਹੋਵੇ ਪਿਆਰ ਓੱਥੇ ਨ ਕਰੀ ਏ ਬਿਪਾਰ।੨੧੬॥

ਕਿਸੇ ਸਰਬੰਧੀ ਜਾਂ ਮਿਤ੍ਰ ਨੂੰ ਕੁਝ ਉਧਾਰ ਦੇਈਏ ਅਤੇ ਮੁੜ ਮੰਗੀਏ ਤਾਂ ਓਹ ਝੂਟ ਰੁਸੇ ਹੋ ਜਾਂਦਾ ਹੈ ਜਾਂ- ਲੜਾਈ ਹੋਣ ਲੱਗੇ ਤਾਂ ਸਿਆਣੇ ਇਹ ਅਖੌਤ ਪਾਂਦੇ ਹਨ।੨੧੬॥

## ਜਿਨੇ ਮੂੰਹ ਓਨੀਆਂ ਗਲਾਂ।

ਜਾਂ ਪਰਦੇਸ ਵਿੱਚ ਕੋਈ ਗੱਲ ਹੋਈ ਹੋਵੇ ਅਰ ਉਸ ਦਾ ਸੱਚ ਨਾ ਮਲੂਮ ਹੋਵੇ ਕੋਈ ਕੁਝ ਅਰ ਕੋਈ ਕੁਝ ਪਿ- ਆ ਆਖੇ ਤਾਂ ਸਿਆਣੇ ਇਹ ਅਖੌਤ ਘੱਤਦੇ ਹਨ।
੨੧੭॥

